# ਸਿ ਰ ਜ ਣਾ

[ਸਾਹਿੱਤਕ ਤ੍ਰੈਮਾਸਕ]

ਜਿਲਦ 5

ਜਲੰਧਰ

ਅੰਕ 1

ਚਦਾ ਦੇਸ : ਪੰਜ ਰੁਪਏ

ਪ੍ਰਦੇਸ : ਦਸ ਸ਼ਲਿੰਗ

ਨਿਗਰਾਨ : ਰਘਬੀਰ ਸਿੰਘ

ਇਕ ਕਾਪੀ : ਡੇਢ ਰੁਪਈਆ

SIRJANA is approved by DPI Punjab for all Schools, Colleges and Social Education Centres vide his letter No 5/6—66B (EP) dated 26.9.1966

ਜਨਵਰੀ—ਮਾਰਚ 1969

## ਇਸ ਅੰਕ ਵਿਚ



**ਮੁਖ ਚਿੱਤਰ : ਹਮਦਮ**

# ਅਬੋਧਿਕ ਬਿਰਤੀ

ਪੰਜਾਬੀ ਸਾਹਿਤ ਸੰਸਾਰ ਦਾ ਇਕ ਦੁਖਾਂਤ ਇਹ ਹੈ ਕਿ ਇਥੇ ਕਿਸੇ ਸਮੱਸਿਆ ਵੱਲ ਗੰਭੀਰ ਵਤੀਰਾ ਧਾਰਨ ਕਰਕੇ ਉਸ ਦੀ ਪੁਣ ਛਾਣ ਕਰ ਸਕਣਾ ਜੇ ਅਸੰਭਵ ਨਹੀਂ ਤਾਂ ਕਠਿਨ ਜ਼ਰੂਰ ਹੈ। ਕੋਈ ਵੀ ਸਮੱਸਿਆ, ਭਾਵੇਂ ਕਿੰਨੀ ਵੀ ਗੰਭੀਰ ਕਿਉਂ ਨਾ ਹੋਵੇ, ਜਦੋਂ ਵਿਚਾਰ ਅਧੀਨ ਆਉਂਦੀ ਹੈ ਤਾਂ ਸ਼ੀਘਰ ਹੀ ਉਸ ਉਤੇ ਹੋ ਰਹੀ ਬਹਿਸ ਬਹੁਤ ਹੇਠਲੇ ਪੱਧਰ ਉਤੇ ਪਹੁੰਚ ਜਾਂਦੀ ਹੈ। ਕਿਸੇ ਨਿਰਣੈ ਉਪਰ ਪਹੁੰਚਣ ਤੋਂ ਪਹਿਲਾਂ ਇਕ ਜਾਂ ਦੂਸਰੇ ਵਿਚਾਰ ਦੇ ਧਾਰਨੀ ਅਬੋਧਕ ਬਿਰਤੀ ਵਾਲੇ ਜਾਂ ਘੱਟ ਸੂਝਵਾਨ ਲੋਕ ਕਾਰਜ ਖੇਤਰ ਸੰਭਾਲ ਲੈਂਦੇ ਹਨ ਤੇ ਬਹਿਸ ਦੀ ਸਾਰੀ ਗੰਭੀਰਤਾ ਨੂੰ ਕਤਲ ਕਰਕੇ ਕਿਸੇ ਇਕ ਸੋਚ ਦੀ ਜਿੱਤ ਜਾਂ ਦੂਸਰੀ ਦੀ ਹਾਰ ਦੀ ਘੋਸ਼ਣਾ ਕਰ ਦਿੰਦੇ ਹਨ। ਸਿੱਟੇ ਵਜੋਂ ਵਿਚਾਰ ਅਧੀਨ ਸਮੱਸਿਆਵਾਂ ਕਿਸੇ ਨਿਰਣੈਦਾਇਕ ਸਪਸ਼ਟਤਾ ਦੀ ਅਵਸਥਾ ਨੂੰ ਨਾ ਪਹੁੰਚਦੀਆਂ ਹੋਈਆਂ ਉਵੇਂ ਰਹਿ ਜਾਂਦੀਆਂ ਹਨ ਜਿਵੇਂ ਉਹ ਪਹਿਲਾਂ ਹੁੰਦੀਆਂ ਹਨ। ਸਗੋਂ, ਕਈ ਹਾਲਤਾਂ ਵਿਚ, ਉਨ੍ਹਾਂ ਸਬੰਧੀ ਵਿਚਾਰਧਾਰਕ ਘਚੋਲਾ ਪਹਿਲਾਂ ਨਾਲੋਂ ਵੀ ਵੱਧ ਜਾਂਦਾ ਹੈ।

ਪ੍ਰਤਿਗਾਮੀ ਵਿਧਾਰਧਾਰਾ ਦੇ ਅਲਮਬਰਦਾਰ ਪ੍ਰਯੋਗਵਾਦ ਅਤੇ ਸੁਧਾਰਵਾਦ ਤੇ ਉਪਭਾਵੁਕਤਾ ਤੋਂ ਮੁਕਤ ਵਿਗਿਆਨਕ ਤੇ ਕ੍ਰਾਂਤੀਸ਼ੀਲ ਦ੍ਰਿਸ਼ਟੀ ਦੇ ਧਾਰਨੀ ਪ੍ਰਗਤਿਵਾਦ ਵਿਚਕਾਰ ਸੰਘਰਸ਼ ਇਕ ਬਹੁਤ ਵੱਡੀ ਆਵਸ਼ਕਤਾ ਸੀ। ਪਿਛਲੇ ਕੁਝ ਵਰ੍ਹਿਆਂ ਵਿਚ ਇਹ ਸੰਘਰਸ਼ ਲਗਾਤਾਰ ਚਲਦਾ ਰਿਹਾ ਹੈ। ਪ੍ਰਯੋਗਵਾਦ ਦੇ ਵਿਚਾਰਵਾਨ ਪ੍ਰਗਤਿਵਾਦ ਦੇ ਨਾਉਂ ਉਪਰ ਰਚੇ ਗਏ ਕੱਚੇ ਸਾਹਿਤ ਨੂੰ ਸਾਹਵੇਂ ਲਿਆ ਕੇ ਪ੍ਰਗਤਿਵਾਦ ਦਾ ਵਿਰੋਧ ਕਰਦੇ ਸਨ। ਉਪਰੰਤ ਵਿਅਕਤੀ ਦੀ ਸੁਤੰਤਰਤਾ, ਅਸਤਿਤਵ ਦੀ ਰੱਖਿਆ ਅਤੇ ਸਿਰਜਣਾਤਮਕ ਆਜ਼ਾਦੀ ਦੇ ਸੀਰਸ਼ਾਂ ਦੁਆਰਾ ਪ੍ਰਤਿਗਾਮੀ ਵਿਚਾਰਾਂ ਦਾ ਪ੍ਰਤਿਪਾਲਣ ਕਰਦੇ ਸਨ। ਐਪਰ, ਆਪਣੇ ਇਸ ਅਮਲ ਵਿਚ ਉਨ੍ਹਾਂ ਨੂੰ ਕਈ ਪਰਕਾਰ ਦੇ ਅਗਾਂਹ ਵਧੂ ਬੁਰਕੇ ਪਾਉਣ ਦੀ ਲੋੜ ਹੁੰਦੀ ਸੀ। ਜਿਉਂ ਹੀ ਵਿਚਾਰਧਾਰਕ ਪ੍ਰਪਕੱਤਾ ਦੇ ਆਧਾਰ ਉਪਰ ਅਤੇ ਵਿਗਿਆਨਕ ਦ੍ਰਿਸ਼ਟੀ ਅਨੁਸਾਰ ਇਨ੍ਹਾਂ ਪ੍ਰਤਿਗਾਮੀ ਵਿਚਾਰਵਾਨਾਂ ਦਾ ਅਸਲੀ ਸ਼ਰੈਣਕ ਚਰਿੱਤਰ ਸਪਸ਼ਟ ਕੀਤਾ ਗਿਆ ਤਾਂ ਪ੍ਰਯੋਗਵਾਦ ਦੀ ਧੁੰਦ ਛਟਣੀ ਆਰੰਭ ਹੋ ਗਈ।

ਪਰ ਇਹ ਸੰਘਰਸ਼ ਅਜੇ ਅੰਤਮ ਚਰਣ ਵਿਚ ਨਹੀਂ ਸੀ ਪੁਜਾ। ਕੇਵਲ ਏਨਾ ਕੁ ਪ੍ਰਤੱਖ ਹੋ ਗਿਆ ਸੀ ਕਿ ਪ੍ਰਯੋਗਵਾਦੀ ਵਿਚਾਰਵਾਨਾਂ ਦਾ ਹੁਣ ਬਹੁਤੀ ਦੇਰ ਮੈਦਾਨ ਵਿਚ ਖਲੋ ਸਕਣਾ ਸੰਭਵ ਨਹੀਂ ਰਿਹਾ। ਐਨ ਇਸ ਸਮੇਂ ਫਿਰ ਓਹੀ ਵਰਤਾਰਾ ਵੇਖਣ ਵਿਚ ਆਇਆ ਜਿਸਦਾ ਤੌਖਲਾ

ਸੀ। ਬਹੁਤ ਸਾਰੇ ਸ਼ੁਭਭਾਵੀ, ਪਰ ਕਾਹਲੇ, ਨੌਜੁਆਨ ਅਤੇ ਕਈ ਸੁਹਿਰਦ ਪ੍ਰਗਤਿਵਾਦੀ ਸਾਹਿਤਕਾਰ, ਜੋ ਪ੍ਰਯੋਗਵਾਦ ਦੇ ਹਮਲੇ ਸਮੇਂ ਸੁੰਗੜਕੇ ਬੈਠੇ ਸਨ, ਸਾਰਥਕ ਤੇ ਨਰੋਏ ਵਿਚਾਰਾਂ ਦੇ ਮੁੜ ਮੈਦਾਨ ਵਿਚ ਆਉਣ ਤੇ ਬਹੁਤ ਪ੍ਰਸੰਨ ਹੋਏ ਤੇ ਸਾਹਸ ਪਕੜਨ ਲੱਗੇ। ਉਨ੍ਹਾਂ ਨੇ ਆਪਣੀ ਸਵੈ ਆਲੋਚਨਾ ਅਜੇ ਵੀ ਨਾ ਕੀਤੀ, ਵਿਚਾਰਧਾਰਕ ਸਪਸ਼ਟਤਾ ਨੂੰ ਉਨ੍ਹਾਂ ਅਜੇ ਵੀ ਜ਼ਰੂਰੀ ਨਾ ਸਮਝਿਆ। ਸਿੱਟੇ ਵਜੋਂ ਉਨ੍ਹਾਂ ਫੇਰ ਉਹੀ ਬੌਧਿਕ ਪੇਤਲੇਪਨ ਦਾ ਵਿਖਾਵਾ ਕੀਤਾ ਤੇ ਉਪਭਾਵੁਕ ਨਾਅਰੇਬਾਜ਼ੀ ਉਪਰ ਅਧਾਰਤ ਕਮਜ਼ੋਰ ਸਾਹਿਤਕ ਕਿਰਤਾਂ ਨੂੰ ਵਡਿਆਉਣਾ ਤੇ ਉਨ੍ਹਾਂ ਦਾ ਆਦਰਸ਼ੀਕਰਣ ਕਰਨਾ ਆਰੰਭ ਦਿਤਾ। ਨਿਰਸੰਦੇਹ ਇਹ ਕੁਝ ਪ੍ਰਗਤਿਵਾਦ ਦੇ ਕਾਜ ਨੂੰ ਅੱਗੇ ਨਹੀਂ ਖੜਦਾ ਸਗੋਂ ਇਸ ਨੂੰ ਹਾਣ ਪਹੁੰਚਾਉਂਦਾ ਹੈ। ਦੁਖ ਵਾਲੀ ਗੱਲ ਇਹ ਹੈ ਕਿ ਕੁਝ ਸਥਾਪਤ ਚਿੰਤਕ ਵੀ ਇਸ ਅਬੌਧਕ ਵਤੀਰੇ ਨੂੰ ਉਤਸ਼ਾਹਤ ਹੀ ਨਹੀਂ ਕਰ ਰਹੇ ਸਗੋਂ ਆਪ ਵੀ ਏਸੇ ਰੋਗ ਦਾ ਸ਼ਿਕਾਰ ਹੁੰਦੇ ਜਾ ਰਹੇ ਹਨ।

ਅਬੌਧਕ ਬਿਰਤੀ ਦੀ ਇਹ ਬੀਮਾਰੀ ਪ੍ਰਗਤਿਵਾਦੀ ਸਾਹਿਤਕਾਰਾਂ ਦੇ ਮੰਡਲ ਤਕ ਹੀ ਸੀਮਤ ਨਹੀਂ। ਪ੍ਰਗਤਿਵਾਦ ਦੇ ਵਿਰੋਧੀਆਂ ਵਿਚ ਵੀ ਇਸ ਵਰਤਾਰੇ ਨੇ ਉਘੜਵੇਂ ਰੂਪ ਵਿਚ ਆਪਣਾ ਪ੍ਰਗਟਾਅ ਕੀਤਾ ਹੈ। ਪ੍ਰਯੋਗਵਾਦ ਦੇ ਮੁੱਖ ਪ੍ਰਵਕਤਾ ਦੀ ਹਾਰ ਪਿਛੋਂ ਉਨ੍ਹਾਂ ਪਾਸ ਵੀ ਕੋਈ ਅਜਿਹਾ ਚਿੰਤਕ ਨਹੀਂ ਰਹਿ ਗਿਆ ਜੋ, ਭਾਵੇਂ ਆਪਣੇ ਦ੍ਰਿਸ਼ਟੀ ਕੋਣ ਤੋਂ ਹੀ, ਗੰਭੀਰਤਾ ਨਾਲ ਬਹਿਸ ਕਰ ਸਕੇ ਜਾਂ ਸਪਸ਼ਟ ਰੂਪ ਵਿਚ ਆਪਣਾ ਪੱਖ ਨਿਰਧਾਰਤ ਕਰ ਸਕੇ। ਪਿਛਲੇ ਸਮੇਂ ਵਿਚ ਪ੍ਰਤਿਗਾਮੀ ਵਿਚਾਰਧਾਰਾ ਦੇ ਅਨੁਆਈਆਂ ਵਜੋਂ ਜੋ ਲੋਕ ਸਾਹਵੇਂ ਆਏ ਹਨ ਉਹ ਉਕਾ ਹੀ ਸੂਝ ਰਹਿਤ ਹਨ ਅਤੇ ਅਬੌਧਕ ਬਿਰਤੀ ਦੇ ਸ਼ਿਕਾਰ ਹਨ। ਸਾਨੂੰ ਇਹ ਪਰਵਾਨ ਕਰਨ ਵਿਚ ਕੋਈ ਸੰਕੋਚ ਨਹੀਂ ਕਿ ਪ੍ਰਯੋਗਵਾਦ ਦੇ ਪ੍ਰਵਕਤਿਆਂ ਨੇ ਕੁਝ ਸਮੱਸਿਆਵਾਂ ਗੰਭੀਰ ਰੂਪ ਵਿਚ ਸਾਹਵੇਂ ਲਿਆਂਦੀਆਂ ਸਨ ਤੇ ਉਨ੍ਹਾਂ ਨੇ ਪ੍ਰਗਤਿਵਾਦ ਨੂੰ ਬੌਧਕ ਪੱਧਰ ਉਤੇ ਚੁਣੌਤੀ ਦਿਤੀ ਸੀ। ਪਰ ਉਨ੍ਹਾਂ ਤੋਂ ਪਿਛੋਂ ਐਬਸਰਡਿਟੀ ਦੇ ਦਾਅਵੇਦਾਰਾਂ ਵਜੋਂ ਪ੍ਰਗਟ ਹੋਣ ਵਾਲੇ ਵਿਅਕਤੀ ਕਿਸੇ ਵੀ ਸਮੱਸਿਆ ਨੂੰ—ਭਾਵੇਂ ਉਹ ਸਿਰਜਣਾਤਮਕ ਰਚਨਾ ਦੇ ਪ੍ਰਗਟਾਅ ਢੰਗ ਦੀ ਸਮੱਸਿਆ ਹੈ ਜਾਂ ਨਵੀਨ ਵਿਸ਼ੇ ਵਸਤੂ ਦੀ—ਗੰਭੀਰ ਰੂਪ ਵਿਚ ਵੇਖ ਸਮਝ ਸਕਣ ਤੋਂ ਅਸਮਰੱਥ ਹਨ।

ਉਹ ਮਹਿਜ਼ ਛੇਤੀ ਸਥਾਪਤ ਹੋਣ ਦੀ ਭਾਵਨਾ ਨਾਲ ਕੋਈ ਅਚੰਭੇ ਭਰਿਆ ਕਰਤੱਵ ਕਰਨ ਦੇ ਇਛਾਵਾਨ ਹਨ। ਸਾਡੇ ਜੋ ਸਮਾਜਕ ਤੇ ਰਾਜਨੀਤਕ ਸਮਾਚਾਰ ਹਨ, ਉਨ੍ਹਾਂ ਦੇ ਪ੍ਰਸੰਗ ਵਿਚ ਇਹ ਕੋਈ ਅਣਹੋਣੀ ਗੱਲ ਵੀ ਨਹੀਂ ਕਿਉਂਕਿ ਪੂੰਜੀਵਾਦੀ ਪ੍ਰਬੰਧ ਵਿਚ ਵਿੰਗੇ ਟੇਢੇ ਸਾਧਨਾਂ ਦੁਆਰਾ ਸਥਾਪਤ ਹੋਣ ਤੇ ਅਗਾਂਹ ਲੰਘਣ ਦੀ ਇੱਛਾ ਦਾ ਉਪਜਣਾ ਸੁਭਾਵਕ ਹੀ ਹੈ। ਪਰ ਸਾਡੇ ਇਨ੍ਹਾਂ ਵਿਰੋਧੀਆਂ ਦਾ ਦੁਖਾਂਤ ਇਹ ਹੈ ਕਿ ਇਹ ਜੋ ਕੁਝ ਕਰ ਰਹੇ ਹਨ ਉਸ ਨੂੰ ਆਪ ਵੀ ਸਮਝਣ ਤੋਂ ਅਸਮਰਥ ਹਨ। ਉਹ ਭੁਖੀ ਪੀੜ੍ਹੀ, ਐਬਸਰਡਿਟੀ, ਕਲਾਉਨ ਦ੍ਰਿਸ਼ਟੀ ਅਤੇ ਅਸਤਿਤਵਾਦ ਦੀਆਂ ਗੱਲਾਂ ਤਾਂ ਕਰਦੇ ਹਨ ਪਰ ਉਨ੍ਹਾਂ ਨੂੰ ਇਹ ਪਤਾ ਨਹੀਂ ਕਿ ਇਹ ਸਾਰਾ ਕੁਝ ਕੀ ਤੇ ਕਿਉਂ ਹੈ?

ਪੂੰਜੀਵਾਦੀ ਪ੍ਰਬੰਧ ਆਪਣੇ ਵਿਕਾਸ ਦੀ ਚਰਮ ਸੀਮਾ ਤੇ ਪੁੱਜ ਕੇ ਜਦੋਂ ਅਗਾਂਹ ਕੋਈ ਰਾਹ ਲੱਭ ਨਹੀਂ ਪਾਉਂਦਾ ਤਾਂ ਉਹ ਨਿਘਾਰ ਗ੍ਰਸਤ ਹੋ ਜਾਂਦਾ ਹੈ। ਸੰਪਤੀ ਦੀਆਂ ਮਾਲਕ

ਸ਼ਰੈਣੀਆਂ ਦੇ ਮਨੁੱਖ ਪਦਾਰਥਕ ਸੁੱਖਾਂ ਨੂੰ ਅਤਿਅੰਤ ਸਿਖਰ ਤਕ ਮਾਣ ਚੁਕੇ ਹੁੰਦੇ ਹਨ। ਆਪਣੇ ਸ਼ਰੈਣਿਕ ਸੰਸਕਾਰਾਂ ਅਨੁਸਾਰ ਪੂੰਜੀਵਾਦ ਤੋਂ ਅਗਾਂਹ ਕਿਸੇ ਨਰੋਏ ਸਮਾਜਿਕ ਪ੍ਰਬੰਧ ਵੱਲ ਉਹ ਵੇਖ ਨਹੀਂ ਸਕਦੇ। ਆਪਣੀ ਪਦਾਰਥਕ ਪ੍ਰਾਪਤੀ ਨੂੰ ਸਾਰਥਕ ਰੂਪ ਵਿਚ ਕਲਿਆਣਕਾਰੀ ਦ੍ਰਿਸ਼ਟੀ ਤੋਂ ਵਰਤ ਸਕਣ ਦੀ ਉਨ੍ਹਾਂ ਦੀ ਸਮਰਥਾ ਨਹੀਂ ਹੁੰਦੀ। ਇਸ ਲਈ ਉਹ ਆਪਣੇ ਆਪ ਨੂੰ ਇਕ ਹਨੇਰ ਗਲੀ ਵਿਚ ਡਿਗਿਆ ਮਹਿਸੂਸ ਕਰਦੇ ਹਨ। ਸਿੱਟੇ ਵਜੋਂ ਸਮਾਜਕ ਰਿਸ਼ਤਿਆਂ ਤੇ ਬਾਕੀ ਸਭ ਪਸਾਰ ਵਿਚ ਵਿਕਰਤੀਆਂ ਆਉਣੀ ਆਰੰਭ ਹੋ ਜਾਂਦੀਆਂ ਹਨ। ਪੂੰਜੀਵਾਦੀ ਪ੍ਰਬੰਧ ਵਾਲੇ ਯੂਰਪੀ ਦੇਸ਼ਾਂ ਦੀ ਅੱਜ ਦੀ ਦਸ਼ਾ ਕੁਝ ਇਹੋ ਜਿਹੀ ਹੈ। ਇਸ ਲਈ ਉਥੇ ਘਰੇਗੀ ਤੇ ਵਿਵਹਾਰਕ ਰਿਸ਼ਤਿਆਂ ਤੋਂ ਲੈ ਕੇ ਸਾਹਿਤ, ਕਲਾ, ਸੰਗੀਤ ਨ੍ਰਿਤ ਆਦਿ ਵਿਚ ਵੀ ਉਲਾਰ ਬਿਰਤੀਆਂ ਦਾ ਉਥਾਨ ਹੋਇਆ ਹੈ। ਹਿੱਪੀ ਜੇ ਸਮਾਜਕ ਜੀਵਨ ਵਿਚ ਆਏ ਉਲਾਰ ਦੇ ਪ੍ਰਤੀਕ ਹਨ ਤਾਂ ਅਮੂਰਤ ਚਿਤਰਕਲਾ, ਬੀਟਲ, ਪੌਪ ਸੰਗੀਤ, ਭੁਖ ਪੀੜ੍ਹੀ, ਐਬਸਰਡਿਟੀ ਆਦਿ ਕਲਾ, ਸੰਗੀਤ ਤੇ ਸਾਹਿਤ ਵਿਚ ਇਸ ਉਲਾਰ ਦਾ ਪ੍ਰਗਟਾਅ ਹਨ। ਪਰ ਇਹ ਕੁਝ ਸਾਡੇ ਸਮਾਜ ਦਾ ਯਥਾਰਥ ਨਹੀਂ। ਸਾਡੇ ਦੇਸ਼ ਵਿਚ ਅਜੇ ਪੂੰਜੀਵਾਦੀ ਵਿਕਾਸ ਦੀਆਂ ਸੰਭਾਵਨਾਵਾਂ ਮੁਕ ਨਹੀਂ ਗਈਆਂ। ਇਸ ਲਈ ਇਨ੍ਹਾਂ ਵਿਕਰਤ ਰੁਚੀਆਂ ਦਾ ਵਿਆਪਕ ਪਰਸਾਰ ਸਾਡੇ ਸੰਭਵ ਨਹੀਂ। ਜੇ ਪ੍ਰਯੋਗਵਾਦ ਤੋਂ ਮਗਰਲੀ ਪੀੜ੍ਹੀ ਦੇ ਇਸ ਵਿਚਾਰ ਦੇ ਪ੍ਰਵਕਤਾ ਊਲ ਜਲੂਲ ਗੱਲਾਂ ਕਰ ਰਹੇ ਹਨ ਤਾਂ ਉਹ ਕਿਸੇ ਨਵੇਂ ਦਾਰਸ਼ਨਿਕ ਆਧਾਰ ਕਰਕੇ ਇਹ ਕੁਝ ਨਹੀਂ ਕਰ ਰਹੇ। ਉਨ੍ਹਾਂ ਨੂੰ ਨਾ ਸਾਹਿਤ ਦਾ ਗਿਆਨ ਹੈ ਨਾ ਦਰਸ਼ਨ ਦਾ। ਸਮਾਜ ਦੇ ਅਜੋਕੇ ਸਮਾਚਾਰਾਂ ਦੀ ਵੀ ਉਨ੍ਹਾਂ ਨੂੰ ਕੋਈ ਸੂਝ ਨਹੀਂ। ਪ੍ਰਤੱਖ ਹੈ ਕਿ ਇਹ ਕੁਝ ਉਹ ਅਬੋਧਕ ਬਿਰਤੀ ਅਧੀਨ ਅਤੇ ਫੈਸ਼ਨ ਪ੍ਰਸਤੀ ਕਾਰਨ ਹੀ ਕਰ ਰਹੇ ਹਨ।

ਪ੍ਰਤਿਗਾਮੀ ਰਾਹ ਗ੍ਰਹਿਣ ਕਰਨ ਵਾਲੇ ਇਨ੍ਹਾਂ ਅਬੋਧਕ ਵਿਅਕਤੀਆਂ ਦਾ ਖੰਡਨ ਅਵਸ਼ਕ ਹੈ। ਪਰ ਕਿਉਂ ਜੁ ਇਹ ਸਭ ਕੁਝ ਸਮੇਂ ਦਾ ਯਥਾਰਥ ਨਹੀਂ, ਅਣਵਿਗਿਆਨਕ ਹੈ, ਇਸ ਲਈ ਇਸ ਦੇ ਪਸਰਨ ਦੀ ਬਹੁਤੀ ਸੰਭਾਵਨਾ ਨਹੀਂ। ਇਹ ਅਬੋਧਕ ਬਿਰਤੀ ਸਾਹਿਤ ਦੇ ਮੁਖ ਪਰਵਾਹ ਵਿਚ ਕੋਈ ਬਹੁਤਾ ਘਚੋਲਾ ਨਹੀਂ ਪਾ ਸਕਦੀ। ਐਪਰ ਪ੍ਰਗਤਿਵਾਦੀ ਮੰਡਲਾਂ ਵਿਚ ਅਬੋਧਕ ਬਿਰਤੀ ਚੋਖਾ ਨੁਕਸਾਨ ਕਰ ਸਕਦੀ ਹੈ. ਇਸ ਲਈ ਸਾਡਾ ਮੱਤ ਹੈ ਕਿ ਪ੍ਰਤਿਗਾਮੀ ਵਿਚਾਰਧਾਰਾ ਦੇ ਸਭ ਰੂਪਾਂ-ਨਾਉਂ ਗਿਣਾਉਣੀ ਆਧੁਨਿਕਤਾ, ਐਬਸਰਡਿਟੀ, ਆਦਿ, ਦਾ ਵਿਰੋਧ ਕਰਨ ਦੇ ਨਾਲ ਨਾਲ ਇਹ ਵੀ ਜ਼ਰੂਰੀ ਹੈ ਕਿ ਮਾਰਕਸਵਾਦੀ ਸਾਹਿਤਕ ਦ੍ਰਿਸ਼ਟੀਕੋਣ ਨੂੰ ਉਸਦੇ ਦਰੁਸਤ ਤੇ ਵਿਗਿਆਨਕ ਰੂਪ ਵਿਚ ਪ੍ਰਸਤੁਤ ਕੀਤਾ ਜਾਵੇ। ਇਸ ਲਈ ਉਪਭਾਵੁਕ ਨਾਅਰੇਬਾਜ਼ੀ ਤੇ ਬੋਧਕ ਪੇਤਲੇਪਨ ਤੋਂ ਬਚਣਾ ਜ਼ਰੂਰੀ ਹੈ। ਇਹ ਰਾਹ ਕ੍ਰਾਂਤੀਸ਼ੀਲ ਆਧੁਨਿਕਤਾ ਦਾ ਰਾਹ ਹੈ। ਅਸੀਂ ਅੱਜ ਦੇ ਸਾਹਿਤ ਨੂੰ ਕੇਵਲ ਪ੍ਰਗਤਿਵਾਦੀ ਨਹੀਂ ਵੇਖਣਾ ਚਾਹੁੰਦੇ। ਪ੍ਰਗਤਿਵਾਦ ਵਿਚ ਉਪਰੋਕਤ ਭਾਂਤ ਦੀਆਂ ਤਰੁਟੀਆਂ ਰਲਗੱਡ ਹੋ ਚੁਕੀਆਂ ਹਨ। ਇਸ ਲਈ ਅਜਿਹੇ ਸਾਹਿਤ ਤੋਂ ਵਖਰੇਵਾਂ ਪੈਦਾ ਕਰਨ ਲਈ ਸਾਡੇ ਹਕੀਕੀ ਪ੍ਰਗਤਿਵਾਦੀ ਸਾਹਿਤਕਾਰਾਂ ਨੂੰ ਕ੍ਰਾਂਤੀਸ਼ੀਲ ਹੋਣਾ ਪਵੇਗਾ। ਸਾਡੇ ਸਮਾਜਕ ਤੇ ਰਾਜਨੀਤਕ ਸਮਾਚਾਰ ਵੀ ਇਹ ਮੰਗ ਕਰਦੇ ਹਨ ਤੇ ਅਬੋਧਕ ਬਿਰਤੀ ਵਿਰੁਧ ਸੰਘਰਸ਼ ਦੀ ਸਫਲਤਾ ਵੀ ਇਸ ਰਾਹੀਂ ਹੀ ਸੰਭਵ ਹੈ।

**—ਰਘਬੀਰ ਸਿੰਘ**

**ਬਾਬਾ ਸੋਹਣ ਸਿੰਘ ਭਕਨਾ :** ਗਦਰ ਪਾਰਟੀ ਦੇ ਸਭ ਤੋਂ ਪਹਿਲੇ ਪਰਧਾਨ ਅਤੇ ਪ੍ਰਸਿੱਧ ਦੇਸ਼ ਭਗਤ ਬਾਬਾ ਸੋਹਣ ਸਿੰਘ ਭਕਨਾ ਦਾ ਸਦੀਵੀ ਵਿਛੋੜਾ ਸਮੂੰਹ ਦੇਸ਼ ਵਾਸੀਆਂ ਲਈ ਇਕ ਅਤਿਅੰਤ ਸੋਗੀ ਖਬਰ ਹੈ। ਬਾਬਾ ਜੀ ਨੇ ਅਪਣੀ ਪੂਰੀ ਇਕ ਸਦੀ ਦੀ ਜ਼ਿੰਦਗੀ ਦਾ ਹਰ ਪਲ ਦੇਸ਼ ਅਤੇ ਮਿਹਨਤਕਸ਼ ਲੋਕਾਂ ਦੇ ਲੇਖੇ ਲਾਇਆ ਸੀ। ਬਾਬਾ ਜੀ ਨੇ ਦੂਸਰੇ ਗਦਰੀ ਦੇਸ਼ ਭਗਤਾਂ ਸਮੇਤ ਸੁਤੰਤਰਤਾ ਦਾ ਝੰਡਾ ਉਸ ਸਮੇਂ ਚੁਕਿਆ ਜਦੋਂ ਅਜੇ ਕੌਮੀ ਲਹਿਰ ਨੇ ਇਹ ਮੰਗ ਏਜੰਡੇ ਤੇ ਵੀ ਨਹੀਂ ਸੀ ਲਿਆਂਦੀ। ਅਪਣੀ ਜ਼ਿੰਦਗੀ ਦੇ ਛੱਬੀ ਵਰ੍ਹੇ ਉਹਨਾਂ ਜਿਹਲ ਦੀਆਂ ਕਾਲ ਕੋਠੜੀਆਂ ਵਿਚ ਬਤਾਏ। ਬਾਬਾ ਜੀ ਨੇ ਕਿਰਤੀ ਕਿਸਾਨਾਂ ਨੂੰ ਸੰਗਠਤ ਕਰਨ ਲਈ ਵੀ ਬੜਾ ਉਦਮ ਕੀਤਾ। ਬਾਬਾ ਜੀ ਕੁਰਬਾਨੀ ਦੀ ਭਾਵਨਾ ਨਾਲ ਭਰਪੂਰ ਇਕ ਆਦਰਸ਼ਕ ਵਿਅਕਤੀ ਸਨ। ਸਿਰਜਣਾ ਬਾਬਾ ਜੀ ਦੀ ਮਹਾਨ ਸ਼ਖਸ਼ੀਅਤ ਨੂੰ ਸ਼ਰਧਾਂਜਲੀ ਅਰਪਤ ਕਰਦਾ ਹੈ।

**ਈਸ਼ਵਰ ਚਿੱਤਰਕਾਰ :** ਪੰਜਾਬੀ ਦੇ ਉਘੇ ਸਾਹਿੱਤਕਾਰ ਤੇ ਚਿੱਤ੍ਰਕਾਰ ਈਸ਼ਵਰ ਚਿੱਤ੍ਰਕਾਰ ਦਾ ਦੋ ਦਸੰਬਰ ਨੂੰ ਲੰਡਨ ਵਿਚ ਦਿਲ ਹੀ ਹਰਕਤ ਬੰਦ ਹੋਣ ਨਾਲ ਦਿਹਾਂਤ ਹੋ ਗਿਆ। ਸ੍ਰੀ ਈਸ਼ਵਰ ਚਿੱਤ੍ਰਕਾਰ ਉਸਾਰੂ ਦ੍ਰਿਸ਼ਟੀ ਵਾਲੇ ਕਵੀ ਹੋਣ ਦੇ ਨਾਲ ਨਾਲ ਇਕ ਸੁੰਦਰ ਚਿੱਤ ਵਿਅਕਤੀ ਸਨ। ਨੌਜੁਆਨ ਸਾਹਿੱਤਕਾਰਾਂ ਨੂੰ ਉਹ ਸਦਾ ਉਤਸ਼ਾਹਤ ਕਰਦੇ ਸਨ। ਉਨ੍ਹਾਂ ਦਾ ਬੇ ਮੌਕਾ ਦਿਹਾਂਤ ਪੰਜਾਬੀ ਸਾਹਿਤ ਸੰਸਾਰ ਅਤੇ ਪ੍ਰਗਤਿਵਾਦੀ ਮੰਡਲਾਂ ਲਈ ਇਕ ਨਾ ਪੂਰਾ ਹੋਣ ਵਾਲਾ ਘਾਟਾ ਹੈ। ਸਿਰਜਣਾ ਵਿਛੜ ਗਏ ਦੀ ਯਾਦ ਨੂੰ ਸ਼ਰਧਾਂਜਲੀ ਅਰਪਤ ਕਰਦਾ ਹੋਇਆ ਉਨ੍ਹਾਂ ਦੇ ਸਬੰਧੀਆਂ ਤੇ ਸਨੇਹੀਆਂ ਨਾਲ ਡੂੰਘੇ ਸੋਗ ਵਿਚ ਸ਼ਾਮਲ ਹੁੰਦਾ ਹੈ।

ਸੰਪਾਦਕ

ਸੁਖਪੀਰ

## ਰਾਤ : ਨੌਂ ਕਵਿਤਾਵਾਂ

1

ਰਾਤ ਉਗਦੀ ਹੈ ਮੇਰੇ ਦਿਲ 'ਚੋਂ
ਫੁੱਲ ਬਣਦੀ ਹੈ ਤੇ ਟੁੱਟ ਜਾਂਦੀ
ਅੰਤ ਰਹਿ ਜਾਂਦਾ ਹਨੇਰਾ ਹੀ

ਰਾਤ ਬਣਕੇ ਲੰਘਿਆਂ ਕਈ ਵਾਰ
ਰੌਸ਼ਨੀਆਂ ਦੇ ਪਸਾਰੇ 'ਚੋਂ
ਰਾਤ ਬਣਕੇ ਬੈਠਿਆ, ਸੁੱਤਾ
ਚੁਣ ਕੇ ਸੁਪਨੇ : ਕੱਚ ਦੇ ਟੋਟੇ
ਰਾਹਾਂ ਵਿਚ ਜੋ ਖਿੰਡਰ ਗਏ ਸਨ
ਦਿਨਾਂ ਦੇ ਕੰਢੇ 'ਤੇ ਪੁਜਾ

ਰਾਤ ਸੀ ਉਹ
ਸ਼ਾਹ ਹਨੇਰੀ
ਤੇ ਬਦਲਦੇ ਚੰਨ ਵਾਲੀ ਵੀ
ਰਾਤ ਜੋ ਅਣਹੋਂਦ ਸੀ ਤੇਰੀ
ਹੋਂਦ ਵੀ ਤੇਰੀ

ਦਿਨਾਂ ਵਿਚ ਬੈਠਾ ਹੋਇਆ ਕਈ ਵਾਰ
ਸਿਰਜਦਾ ਹਾਂ ਰਾਤ ਨੂੰ ਮੁੜ ਮੁੜ
ਰਾਤ ਉਗਦੀ ਹੈ ਮੇਰੇ ਦਿਲ 'ਚੋਂ
ਫੁੱਲ ਬਣਦੀ ਹੈ ਤੇ ਟੁੱਟ ਜਾਂਦੀ
ਅੰਤ ਰਹਿ ਜਾਂਦਾ ਹਨੇਰਾ ਹੀ ।

●

2.

ਚਾਨਣ ਦੇ ਘੇਰੇ ਹਨ ਮੇਰੀ ਹੋਂਦ ਦਵਾਲੇ
ਪਰ ਦਿਲ ਵਿਚ ਜੋ ਇਕ ਹਨੇਰਾ ਸੁੱਤਾ
ਹੋਂਦ ਨੂੰ ਬੈਠਾ ਗ੍ਰਸ ਕੇ ।

ਰਾਤ ਹਨੇਰੀ ਤਾਰਿਆਂ ਵਾਲੀ
ਗਮ ਦਾ ਕਾਲਾ ਸੱਪ ਕੁੰਡਲੀ ਮਾਰੀ ਲਹਿਰਾਏ
ਦਰਦ ਪੁਰਾਣਾ ਚਸਕੇ ।

ਦਿਲ ਦਾ ਕਿਹੜਾ ਭਿੱਤ ਖੋਹਲਾਂ ਮੈਂ
ਤਾਂ ਜੋ ਚਾਨਣ ਅੰਦਰ ਝਾਕੇ
ਵੇਖੇ ਨ੍ਹੇਰਾ ਹਸ ਕੇ ।

ਸਭੇ ਭਿੱਤ ਤਾਂ ਭੀੜ ਗਈ ਤੂੰ
ਸੱਤ ਰੰਗ ਜਿਸ ਭੋਂ 'ਚੋਂ ਉਗਦੇ ਸਨ
ਅੱਜ ਉਹ ਸੁੱਕੀ ਰਸ ਕੇ ।

ਚਾਰ ਚੁਫੇਰੇ ਚਾਨਣ ਮੇਰੇ
ਇੰਜ ਜਿਉਣਾ ਵੀ ਵੱਡੀ ਗੱਲ ਏ
ਚਾਨਣ ਦੇ ਵਿਚ ਵਸ ਕੇ ।

●

3. ਰਾਤਾਂ ਦੇ ਕਿੰਗਰਿਆਂ 'ਤੇ ਬਹਿ ਕੇ
ਤੱਕੇ ਮੈਂ ਜ਼ਿੰਦਗੀ ਦੇ ਚਾਨਣ ਪੋਚੇ ਵਿਹੜੇ
ਤੇ ਮੈਂ ਸੁਣੀਆਂ
ਝਾਂਜਰ ਦੇ ਬੋਲਾਂ ਵਿਚ ਤੇਰੀਆਂ ਸੋਆਂ ਗੱਲਾਂ ।

ਚੰਨ ਬੱਦਲਾਂ ਵਿਚ ਭੌਂਦਾ ਹੋਇਆ
ਨੀਲਤਣ ਵਿਚ ਆ ਕੇ ਖੜਿਆ
ਤੇਰਾ ਚਿਹਰਾ
ਡੁੱਬਿਆ ਤਰਿਆ ਲੰਘਿਆ ਪਿਆਰ ਦੀਆਂ ਕਈ ਛੱਲਾਂ ।

ਇਸ ਧਰਤੀ ਦੇ ਲੰਬੇ ਪੰਧੀਂ
ਕਿਸ ਦੇ ਹੱਥ ਮੈਂ ਤੈਨੂੰ ਅੱਜ ਸੁਨੇਹੇ ਘੱਲਾਂ ।

ਰਾਤ ਕਦੇ ਨ੍ਹੇਰਾ ਸੀ ਕਾਲਾ
ਰਾਤ ਹੈ ਅੱਜ ਇਕ ਮਹਿਲ ਜਿਦ੍ਹੇ ਵਿਚ
ਤਾਰੇ ਜਗਦੇ
ਮੈਂ ਇਸ ਰਾਤ 'ਚ ਅੱਜ ਵੀ ਜਿਉਂਦਾ ਪਿਆ ਇਕੱਲਾ ।

ਫੁੱਲ ਇਹ ਜੋ ਖਿੜਿਆ ਏ ਤੇਰੇ ਟਹਿਕੇ ਅੰਗੀਂ
ਕੀਕਰ ਸਾਂਭ ਸਕੇਂ ਖ਼ੁਸ਼ਬੂ ਤੂੰ
ਤੇ ਮੈਂ ਕੀਕਰ ਦਰਦ ਨੂੰ ਆਪਣੇ ਅੰਗੀਂ ਠੱਲਾਂ ।

ਲੋਚਾਂ ਮੈਂ ਕਿੰਗਰਿਆਂ ਤੋਂ ਲਹਿ ਕੇ
ਜ਼ਿੰਦਗੀ ਦੇ ਵਿਹੜੇ ਵਿਚ ਹੀ ਆ ਕੇ ਥਾਂ ਮੱਲਾਂ ।

ਤੂੰ ਇਕ ਰਾਤ ਦਾ ਅਜ਼ਲੀ ਸੁਪਨਾ
ਤੂੰ ਚਾਨਣ ਦੀ ਪਰੀ ਜਿਨ੍ਹੇ ਕਈ ਨ੍ਹੇਰੇ ਗਾਹੇ
ਤੂੰ ਮ੍ਰਿਗ ਤ੍ਰਿਸ਼ਣਾ
ਤੇਰਾ ਸਦਕਾ ਰਾਤ ਦਾ ਕਹਿਰ ਕਰਮ ਮੈਂ ਝੱਲਾਂ ।

●

4. ਰਾਤ ਦੇ ਵਿਚ ਜੜੇ ਹੋਏ
ਚਾਨਣ ਦੇ ਕੁਝ ਟੋਟੇ

ਘੁਲ ਗਈ ਕਾਲੋਂ ਦੇ ਵਿਚ
ਬ੍ਰਿਛਾਂ ਦੀ ਹਰਿਆਈ
ਤੇ ਫੁੱਲਾਂ ਦੀ ਸੂਹੀ ਪੀਲੀ ਰੰਗਤ

ਡੁੱਬ ਗਏ ਰਾਤ 'ਚ
ਕਿੰਨੇ ਹੰਝੂ
ਕਿੰਨੇ ਨੈਣ
ਤੇ ਕਿੰਨੀਆਂ ਮੁਸਕਰਾਹਟਾਂ ਦੇ ਖੇੜੇ

ਕੋਈ ਨਾ ਰੰਗ
ਨ੍ਹੇਰੇ ਵਿਚ ਖਿੜਦਾ
ਨੇਰਾ ਕਿ ਜੋ
ਸਭ ਰੰਗ ਪੀ ਜਾਣ ਵਾਲਾ

ਨ੍ਹੇਰੇ ਘਰਾਂ 'ਚ
ਚਾਨਣ ਜਾਗਿਆ
ਬੂਹੇ ਬਾਰੀਆਂ ਖੁਲ੍ਹੇ
ਚਾਨਣ ਦੇ ਕੁਝ ਟੋਟੇ

ਹੋਰ ਤਾਂ ਸਭੋ ਰੰਗ ਮਿਟ ਜਾਂਦੇ
ਚਾਨਣ ਹੀ ਇਕ ਰੰਗ ਏ
ਜੋ ਨ੍ਹੇਰੇ ਵਿਚ ਖਿੜਦਾ ।

●

5. ਕੁਝ ਰਾਤਾਂ ਹਨ
ਭੀੜੀਆਂ ਨ੍ਹੇਰੀਆਂ ਲੰਮੀਆਂ ਗਲੀਆਂ
ਜਿਨ੍ਹਾਂ 'ਚ ਟਾਵੀਂ ਟਾਵੀਂ ਹੀ ਕੋਈ ਬੱਤੀ ਜਗਦੀ
ਚਾਨਣ ਸੁੱਤਾ

ਕੁਤੇ ਘੁੰਮਦੇ ਹਨ ਗਲੀਆਂ ਵਿਚ
ਭੌਂਕ ਰਹੇ ਭੁਖੇ ਢਿੱਡਾਂ ਵਾਂਗ
ਕੰਧਾਂ ਦੇ ਨਾਲ ਖਹਿੰਦੇ
ਖੁਰਕ ਮਿਟਾਉਂਦੇ

ਸੁਪਨੇ : ਉਡਦੀਆਂ ਚਾਮ ਚੜਿੱਕਾਂ
ਫੜ ਫੜ ਕਰਦੇ ਹਨ ਨ੍ਹੇਰੇ ਵਿਚ
ਕੰਨਾਂ ਕੋਲੋਂ ਦੀ ਲੰਘਦੇ ਹਨ
ਨਜ਼ਰਾਂ ਦੇ ਨਾਲ ਵਜਦੇ

ਮੈਂ ਇਹ ਵਿੰਗ ਵਲਾਵੇ ਲੰਘਦਾ
ਅਜੇ ਵੀ ਗਲੀਆਂ ਵਿਚ ਹੀ ਫਾਥਾ
ਅਜੇ ਵੀ ਨ੍ਹੇਰਿਆਂ ਵਿਚ ਹੀ ਖੁੱਭਾ
ਭਾਲ ਰਿਹਾ ਹਾਂ ਦਿਨ ਦਾ ਚਿਹਰਾ

ਕੁਝ ਰਾਤਾਂ ਹਨ
ਜਿਨ੍ਹਾਂ 'ਚੋਂ ਲੰਘਣਾ ਹੀ ਪੈਣਾ ਹੈ
ਤੇਰੇ ਤਾਈਂ ਪੁਜਣ ਦਾ ਹੋਰ ਰਾਹ ਏ ਕਿਹੜਾ ।

●

6. ਰਾਤ ਫਸੀ ਹੋਈ ਸੀ
ਇਕ ਫਲਾਹ ਦੀਆਂ ਟਹਿਣੀਆਂ ਦੇ ਵਿਚ
ਚੰਨ ਉਸ ਦਾ ਸੁਪਨਾ ਸੀ
ਪਤਝੜ ਦੀ ਰੁੱਤ ਸੀ ਉਹ ।

ਰਾਤ ਤਿਲਕਦੀ ਪਈ ਸੀ

ਵਰਖਾ ਭਿੱਜੇ ਕੇਲੇ ਦੇ ਪੱਤਿਆਂ ਤੋਂ
ਚੰਨ ਉਸ ਦਾ ਚਿਹਰਾ ਸੀ
ਰੁੱਤ ਬਹਾਰ ਦੀ ਸੀ ਉਹ ।

ਰਾਤ ਮੇਰੇ ਅੱਜ ਦਿਲ ਵਿਚ
ਤਕਦੀ ਪਈ ਬਰੂਹਾਂ ਵਿਚ ਬੈਠੀ
ਚੰਨ ਭਟਕੇ ਅਨਜਾਣੇ ਰਾਹੀਂ
ਪਤਾ ਨਹੀਂ ਇਹ ਕਿਹੜੀ ਰੁੱਤ ਏ ।

●

7. ਚੰਨ ਨਾਲ ਬਹਿ ਕੇ
ਅੱਜ ਮੈਂ ਗੱਲਾਂ ਕਰਨੀਆਂ ਲੋਚਾਂ

ਚੰਨ ਕਿ ਜਿਸ ਦੀ
ਸੁਬਕ ਗੁਲਾਈ ਦੇ ਵਿਚ
ਰਾਤ ਵਲੀ ਹੋਈ ਹੁੰਦੀ

ਚੰਨ ਕਿ ਜੋ
ਅਣਟੁੱਟਾ ਸੁਪਨਾ ਬਣ ਕੇ
ਖਲਾਅ 'ਚ ਲਟਕਿਆ ਤਰਦਾ
ਕਦੇ ਮੈਂ ਚੰਨ ਨਾਲ
ਗਮ ਦਾ ਪੈਂਡਾ ਤੁਰਿਆਂ
ਲੰਮਾ ਬਿਨ ਮੰਜ਼ਿਲ ਦਾ ਪੈਂਡਾ

ਅੱਜ ਚੰਨ ਨਾਲ ਮੈਂ
ਦੋ ਪਲ ਬਹਿਕੇ
ਗੱਲਾਂ ਕਰਕੇ ਸੌਣਾ ਲੋਚਾਂ

ਅੱਜ ਦੀ ਰਾਤ ਬੜੀ ਲੰਮੀ ਏ
ਸ਼ਾਹ ਹਨੇਰੀ
ਜਿਸ ਵਿਚ ਕਿ ਅਣਹੋਂਦ ਏ ਤੇਰੀ

ਕਾਸ਼ ਕਿ ਅੱਜ ਦੀ ਰਾਤ
ਸੁੱਤਾ ਹੋਇਆ ਹੀ ਚੰਨ ਹੁੰਦਾ

ਪਰ ਚੰਨ ਹੁੰਦਾ ।

●

8. ਤਾਰਿਆਂ ਦੀ ਨਜ਼ਰ ਦੇ ਨਾਲ ਵੇਖਦੀ
ਪੈੜ ਚਿਤਰਦੀ ਹਨੇਰੇ ਰਾਹ 'ਤੇ
ਚੰਨ ਨੂੰ ਲੱਭਦੀ ਪਈ
ਰਾਤ ਔਝੜ ਪੰਧ ਗਾਹ ਰਹੀ

ਭਟਕਦੇ ਕਦਮਾਂ 'ਚ ਮੇਰੇ
ਰੌਸ਼ਨੀ ਦੀ ਭਾਲ ਉਲਝੀ
ਰੌਸ਼ਨੀ ਜੋ
ਤਾਰਿਆਂ ਦੇ ਟਿਮਕਣੇ ਅਨਗਿਣ
ਤੇ ਗਵਾਚਾ ਚੰਨ

ਦਿਨ ਦੀ ਮੰਜ਼ਿਲ
ਦੂਰ ਦੇ ਕਦਮਾਂ ਤੋਂ ਦੂਰ
ਇਕ ਮ੍ਰਿਗਜਲ : ਲਿਸ਼ਕਦੀ ਚਾਨਣ ਦੀ ਝੀਲ

ਵਕਤ ਏ ਸੁੰਞਾ ਖਲਾਅ ਇਕ
ਗੀਤ ਦਾ ਮੋਇਆ ਹੋਇਆ ਅਹਿਸਾਸ
ਇਕ ਹਨੇਰਾ ਦਰਦ ਨੀਂਦੋਂ ਜਾਗਿਆ ਹੋਇਆ

ਭਟਕਣਾ ਇਹ
ਰਾਤ ਦਾ ਇਕ ਸਾਥ ਪਾ ਕੇ
ਰਾਸ ਆਈ ਹੈ ।

●

9. ਮੈਂ ਚੰਨ ਨੂੰ ਚੁੰਮਦਾ ਹਾਂ
ਚੰਨ ਜੋ ਮੋਈ ਧਰਤੀ
ਚੰਨ ਜੋ ਜਿਊਂਦਾ ਚਿਹਰਾ

ਮੈਂ ਧਰਤੀ ਦਾ ਵਾਸੀ
ਕਬਰਾਂ ਉਤੇ ਥਾਂ ਥਾਂ
ਫੁੱਲ ਖਿੜੇ ਹੋਏ ਤਕਦਾਂ

ਮੈਂ ਚੰਨ ਨੂੰ ਚੁੰਮਦਾ ਹਾਂ
ਚੰਨ ਜੋ ਕਬਰ ਦਾ ਨ੍ਹੇਰਾ
ਚੰਨ ਜੋ ਫੁੱਲ ਦਾ ਖੇੜਾ

ਜ਼ਿੰਦਗੀ ਦੇ ਰਾਹ ਉਤੇ
ਮੈਂ ਪੱਥਰਾਂ ਨੂੰ ਚੱਟਿਆ
ਮੈਂ ਪਾਣੀ 'ਚੋਂ ਲੰਘਿਆਂ

ਮੈਂ ਚੰਨ ਨੂੰ ਚੁੰਮਦਾ ਹਾਂ
ਚੰਨ ਜੋ ਸਿਲ ਚਾਨਣ ਦੀ
ਚੰਨ ਜੋ ਝੀਲ ਰੁਮਕਦੀ ।

●

ਮਨਸੂਰ ਕੈਸਰ

## ਉਚੀਆਂ ਸੋਚਾਂ ਵਾਲਿਓ

ਉਚੀਆਂ ਸੋਚਾਂ ਵਾਲਿਉ ਲੋਕੋ
ਸੋਚਾਂ ਦੇ ਅਸਮਾਨੀ ਬਹਿ ਕੇ
ਅਮਨ ਅਮਨ ਕੁਰਲਾਉਣ ਤੋਂ ਪਹਿਲਾਂ
ਬਾਲਾਂ ਵਾਂਗ ਪਰਚਾਉਣ ਤੋਂ ਪਹਿਲਾਂ
ਧਰਤੀ ਵੱਲ ਵੀ ਝਾਤੀ ਮਾਰੋ ।

ਜ਼ੁਲਮ ਦੀ ਚੱਕੀ ਦੇ ਵਿਚ ਪਿਸ ਕੇ
ਕੱਖਾਂ ਵਾਂਗੂ ਰੁਲਣ ਵਾਲੇ
ਲੱਖਾਂ ਵਾਸੀ
ਆਪਣੇ ਹੱਕ ਨੂੰ ਪਾਣ ਦੀ ਖਾਤਰ
ਆਪੇ ਜੀਉਂਦਾ ਰਹਿਣ ਦੀ ਖਾਤਰ
ਆਪਣੇ ਹੱਕ ਲਈ ਲੜ ਰਹੇ ਨੇ ।

ਉਚੀਆਂ ਸੋਚਾਂ ਵਾਲਿਉ ਲੋਕੋ
ਮਿਲ ਜੁਲ ਬਹਿ ਕੇ
ਇਹ ਵੀ ਸੋਚੋ
ਤੁਹਾਡੇ ਵਤਨਾਂ ਵਿਚ ਦੁਵਾਰੇ
ਦਿਨ ਦਿਹਾੜੇ ਲੁਟੇ ਜਾਵਣ
ਤੁਹਾਡੀਆਂ ਖੁਸ਼ੀਆਂ
ਲੰਮ ਸਲੰਮੀਆਂ ਸੋਚਾਂ ਬਣ ਕੇ
ਹੰਝੂਆਂ ਵਾਂਗ ਕਿਰਦੀਆਂ ਜਾਵਣ
ਤੁਹਾਡੀਆਂ ਸੱਧਰਾਂ ਵਿਚ ਬਜ਼ਾਰੀਂ
ਸੂਲੀ ਟੰਗ ਕੇ
ਰੱਤ ਦੀ ਇਕ ਇਕ ਬੂੰਦ ਦੇ ਦਿਲ ਵਿਚ
ਸੂਈਆਂ ਚੋਭਣ
ਚੋਭਣ ਵਾਲੇ ਕਹਿੰਦੇ ਜਾਵਣ
ਏਹੋ ਤੁਹਾਡੀ ਕਿਸਮਤ ਏ ।

ਤੁਸੀਂ ਹੀ ਦੱਸੋ
ਤੁਹਾਡੇ ਦਿਲ ਤੇ ਕੀ ਬੀਤੇਗੀ ?

ਬਾਕੀ ਸਦੀਕੀ

# ਤਿੰਨ ਕਵਿਤਾਵਾਂ

## 1. ਬੁਢਾਪਾ

ਗੱਡੀ ਲੰਘ ਗਈ
ਤੇ ਪਿਛੇ ਰਹਿ ਗਿਆ
ਭਾਂ ਭਾਂ ਕਰਦਾ ਟੇਸ਼ਣ
ਤੇ ਸ਼ਾਂ ਸ਼ਾਂ ਕਰਦੇ ਕੰਨ ।

## 2. ਆਜ਼ਾਦੀ

ੳਚੀਆਂ ਕੰਧਾਂ
ਡੱਕ ਨਾ ਸਕਣ
ਫੁੱਲਾਂ ਦੀ ਖੁਸ਼ਬੋ

## 3. ਸਾੜਾ

ਤੁੱਧ ਗੁਲਾਬੀ
ਚੁੰਨੀ ਰੰਗੀ
ਮੈਂ ਗੁਲਾਬੀ ਪੱਗ
ਦੋ ਦਿਲਾਂ ਦਾ ਇਤਨਾ ਮਿਲਣਾ
ਤੱਕ ਨਾ ਸਕਿਆ ਜੱਗ ।

ਮੁਹੰਮਦ ਮੁਨੀਰ ਅਸਰੀ

## ਗਜ਼ਲ

ਗਰਦ-ਆਲੂਦਾ ਬਾਗ ਕੀ ਝਿਲਮਨ ।
ਬੋਸੀਦਾ ਹੈ ਫੂਲ ਕਾ ਦਾਮਨ ।

ਹਮ ਔਰ ਤਾਰੀਕੀ ਕੇ ਪਹਿਰੇ,
ਉਨ ਕਾ ਘਰ ਫੂਲੋਂ ਸੇ ਰੌਸ਼ਨ

ਚਾਂਦ ਸਹੇਲੀ ਬੂਝ ਪਹਲੀ
ਪਿਆਸੀ ਆਂਖੇਂ ਉਨ ਕਾ ਆਂਗਨ

ਦੀਵਾਨੇ ਕਿਆ ਰਸਤਾ ਪਾਏਂ
ਧੂਲ ਉੜੀ ਹੈ ਗੁਲਸ਼ਨ ਗੁਲਸ਼ਨ ।

ਆਸ਼ਾਉਂ ਨੇ ਧਮਕ ਬਖੇਰੀ
ਯਾ ਅਲਬੇਲੀ ਨਾਰ ਨੇ ਜੋਬਨ ।

ਆਪਨਾ ਘਰ ਵੀ ਰੌਸ਼ਨ ਹੋਗਾ
ਯੇਹ ਵੀ ਫੂਲ ਖਿਲੇਗਾ ਇਕ ਦਿਨ ।

ਰਾਮ ਰਹਿ ਗਏ ਮਾਲਾ ਜਪਤੇ
ਸੀਤਾ ਕੋ ਲੇ ਭਾਗਾ ਰਾਵਣ ।

ਕਮਲਸ਼ਵਰ

# ਜਾਰਜ ਪੰਚਮ ਦਾ ਨੱਕ

ਇਹ ਗੱਲ ਉਦੋਂ ਦੀ ਹੈ, ਜਦੋਂ ਇੰਗਲੈਂਡ ਦੀ ਰਾਣੀ ਇਲਿਜ਼ਬਥ ਦੂਜੀ ਆਪਣੇ ਪਤੀ ਸਮੇਤ ਭਾਰਤ ਤਸ਼ਰੀਫ ਲਿਆਉਣ ਵਾਲੀ ਸੀ। ਅਖ਼ਬਾਰਾਂ 'ਚ ਉਨ੍ਹਾਂ ਦੀ ਚਰਚਾ ਹੋ ਰਹੀ ਸੀ। ਰੋਜ਼ ਲੰਡਨ ਦੇ ਅਖ਼ਬਾਰਾਂ ਰਾਹੀਂ ਖ਼ਬਰਾਂ ਆ ਰਹੀਆਂ ਸਨ ਕਿ ਸ਼ਾਹੀ ਦੌਰੇ ਲਈ ਕਿਹੋ ਜਹੀਆਂ ਤਿਆਰੀਆਂ ਹੋ ਰਹੀਆਂ ਨੇ। ਰਾਣੀ ਇਲਿਜ਼ਬਥ ਦਾ ਦਰਜ਼ੀ ਪਰੇਸ਼ਾਨ ਸੀ ਕਿ ਹਿੰਦੁਸਤਾਨ, ਪਾਕਿ-ਸਤਾਨ ਅਤੇ ਨਿਪਾਲ ਦੇ ਦੌਰੇ ਤੇ, ਰਾਣੀ ਕਦੋਂ ਕੀ ਪਹਿਨੇਗੀ ? ਉਨ੍ਹਾਂ ਦਾ ਸਕੱਤਰ ਅਤੇ ਸ਼ਾਇਦ ਜਾਸੂਸ ਵੀ ਉਨ੍ਹਾਂ ਤੋਂ ਪਹਿਲਾਂ ਹੀ ਇਸ ਮਹਾਂ ਦੀਪ ਦਾ ਤੂਫਾਨੀ ਦੌਰਾ ਕਰਨ ਵਾਲਾ ਸੀ। ਆਖਿਰ ਕੋਈ ਮਖੌਲ ਤਾਂ ਨਹੀਂ ਸੀ।......ਜ਼ਮਾਨਾ ਕਿਉਂਕਿ ਨਵਾਂ ਸੀ। ਫੌਜ ਸਮੇਤ ਨਿਕਲਣ ਦੇ ਦਿਨ ਬੀਤ ਗਏ ਸਨ। ਇਸ ਲਈ ਫੋਟੋਗਰਾਫਰਾਂ ਦੀ ਫੌਜ ਤਿਆਰ ਹੋ ਰਹੀ ਸੀ।

ਇੰਗਲੈਂਡ ਦੇ ਅਖਬਾਰਾਂ ਦੀਆਂ ਕਤਰਨਾਂ ਅਗਲੇ ਦਿਨ ਭਾਰਤੀ ਅਖ਼ਬਾਰਾਂ 'ਚ ਚੁੰਬ-ੜੀਆਂ ਹੋਈਆਂ ਨਜ਼ਰ ਆਉਂਦੀਆਂ—ਕਿ ਰਾਣੀ ਨੇ ਇਕ ਅਜਿਹੇ ਹਲਕੇ ਨੀਲੇ ਰੰਗ ਦਾ ਸੂਟ ਸਿਪਾਇਆ ਹੈ ਜਿਸ ਦਾ ਕਪੜਾ ਭਾਰਤ ਚੋਂ ਮੰਗਵਾਇਆ ਗਿਆ......ਅਤੇ ਉਸ ਸੂਟ ਤੇ ਤਕਰੀ-ਬਨ ਚਾਰ ਸੌ ਪੌਂਡ ਖਰਚ ਹੋਇਆ ਹੈ।

ਰਾਣੀ ਇਲਿਜ਼ਬਥ ਦੀ ਜਨਮ ਪੱਤਰੀ ਵੀ ਛਪੀ। ਪ੍ਰਿੰਸ ਫਿਲਿਪ ਦੇ ਕਾਰਨਾਮੇ ਛਪੇ, ਹੋਰ ਤਾਂ ਹੋਰ ਉਨ੍ਹਾਂ ਦੇ ਨੌਕਰਾਂ, ਬਾਵਰਚੀ-ਖਾਨਸਾਮਿਆਂ ਅਤੇ ਅੰਗ ਰੱਖਿਅਕਾਂ ਦੀਆਂ ਪੂਰੀਆਂ ਜੀਵ-ਨੀਆਂ ਵੇਖਣ 'ਚ ਆਈਆਂ। ਸ਼ਾਹੀ ਮਹਿਲਾਂ 'ਚ ਰਹਿਣ ਵਾਲੇ ਪਾਲਤੂ ਕੁਤਿਆਂ ਦੀਆਂ ਤਸਵੀਰਾਂ ਵੀ ਅਖ਼ਬਾਰਾਂ 'ਚ ਛਪੀਆਂ।

ਬੜੀ ਧੂਮ ਸੀ। ਬੜਾ-ਹੋ ਹੱਲਾ ਸੀ। ਸੰਖ ਇੰਗਲੈਂਡ 'ਚ ਵੱਜ ਰਿਹਾ ਸੀ, ਗੂੰਜ ਹਿੰਦੁ-ਸਤਾਨ 'ਚ ਆ ਰਹੀ ਸੀ।

ਇਨ੍ਹਾਂ ਖ਼ਬਰਾਂ ਨਾਲ ਹਿੰਦੁਸਤਾਨ 'ਚ ਸਨਸਨੀ ਫੈਲ ਰਹੀ ਸੀ। ਰਾਜਧਾਨੀ 'ਚ ਥੱਲਕਾ ਮੱਚਿਆ ਹੋਇਆ ਸੀ। ਜਿਹੜੀ ਰਾਣੀ ਪੰਜ ਹਜ਼ਾਰ ਦਾ ਰੇਸ਼ਮੀ ਸੂਟ ਪਹਿਨ ਕੇ ਪਾਲਮ ਦੇ ਹਵਾਈ ਅੱਡੇ ਤੇ ਉਤਰੇਗੀ ਉਹਦੇ ਲਈ ਕੁਝ ਤਾਂ ਹੋਣਾ ਹੀ ਚਾਹੀਦਾ। ਕੁਝ ਕੀ, ਬਹੁਤ ਕੁਝ ਹੋਣਾ ਚਾਹੀਦਾ। ਜਿਸ ਦੇ ਬਾਵਰਚੀ ਪਹਿਲੇ ਮਹਾਂ ਯੁੱਧ 'ਚ ਜਾਨ ਤਲੀ ਤੇ ਲੈ ਕੇ ਲੜ ਚੁਕੇ ਨੇ, ਉਹਦੀ ਸ਼ਾਨ ਸ਼ੌਕਤ ਦੇ ਕੀ ਕਹਿਣੇ ਅਤੇ ਉਹੋ ਹੀ ਰਾਣੀ ਦਿੱਲੀ ਆ ਰਹੀ ਸੀ।

ਨਵੀਂ ਦਿੱਲੀ ਨੇ ਆਪਣੇ ਵੱਲ ਤਕਿਆ ਤੇ ਆਪ ਮੁਹਾਰਾ ਮੂੰਹੋਂ ਨਿਕਲ ਗਿਆ—"ਵੋ ਆਏਂ ਹਮਾਰੇ ਘਰ, ਖੁਦਾ ਕੀ ਰਹਿਮਤ ...ਕਭੀ ਹਮ ਉਨ ਕੋ ਕਭੀ ਅਪਨੇ ਘਰ ਕੋ ਦੇਖਤੇ ਹੈਂ..."

ਅਤੇ ਵੇਖਦਿਆਂ ਹੀ ਨਵੀਂ ਦਿੱਲੀ ਦੀ ਕਾਇਆ ਪਲਟ ਗਈ।

ਅਤੇ ਕ੍ਰਿਸ਼ਮਾ ਇਹ ਸੀ ਕਿ ਕਿਸੇ ਨੇ ਕਿਸੇ ਨੂੰ ਨਹੀਂ ਕਿਹਾ, ਕਿਸੇ ਨੇ ਕਿਸੇ ਨੂੰ ਨਹੀਂ ਤੱਕਿਆ, ਪਰ ਸੜਕਾਂ ਜਵਾਨ ਹੋ ਗਈਆਂ। ਬੁਢੇਪੇ ਦੀ ਧੂੜ ਸਾਫ਼ ਹੋ ਗਈ। ਇਮਾਰਤਾਂ ਨੇ ਨਖਰੇਲੀਆਂ ਨਾਰਾਂ ਵਾਂਗ ਸ਼ਿੰਗਾਰ ਕੀਤਾ।

ਪਰ ਇਕ ਬੜੀ ਵੱਡੀ ਮੁਸ਼ਕਲ ਸਾਹਮਣੇ ਸੀ—ਉਹ ਸੀ ਜਾਰਜ ਪੰਚਮ ਦਾ ਨੱਕ!... ਨਵੀਂ ਦਿੱਲੀ 'ਚ ਸਭ ਕੁਝ ਸੀ। ਸਭ ਕੁਝ ਹੁੰਦਾ ਜਾ ਰਿਹਾ ਸੀ। ਸਭ ਕੁਝ ਹੋ ਜਾਣ ਦੀ ਉਮੀਦ ਸੀ। ਪਰ ਜਾਰਜ ਪੰਚਮ ਦੇ ਨੱਕ ਦੀ ਬੜੀ ਮੁਸੀਬਤ ਸੀ। ਨਵੀਂ ਦਿੱਲੀ 'ਚ ਸਭ ਕੁਝ ਸੀ... ਸਿਰਫ ਨੱਕ ਨਹੀਂ ਸੀ।

ਇਸ ਨੱਕ ਦੀ ਵੀ ਲੰਮੀ ਕਹਾਣੀ ਹੈ। ਇਸ ਨੱਕ ਲਈ ਬੜੇ ਥਲਕੇ ਮਚੇ ਸਨ। ਅੰਦੋਲਨ ਹੋਏ ਸਨ। ਰਾਜਨੀਤਕ ਪਾਰਟੀਆਂ ਨੇ ਪ੍ਰਸਤਾਵ ਪਾਸ ਕੀਤੇ ਸਨ। ਚੰਦਾ ਜਮ੍ਹਾ ਹੋਇਆ ਸੀ। ਕੁਝ ਨੇਤਾਵਾਂ ਨੇ ਭਾਸ਼ਣ ਵੀ ਦਿਤੇ ਸਨ। ਗਰਮਾ ਗਰਮ ਬਹਿਸਾਂ ਹੋਈਆਂ ਸਨ। ਅਖ਼ਬਾਰਾਂ ਦੇ ਸਫੇ ਰੰਗੇ ਗਏ ਸਨ। ਬਹਿਸ ਇਸ ਗੱਲ ਦੀ ਸੀ ਕਿ ਜਾਰਜ ਪੰਚਮ ਦਾ ਨੱਕ ਰਹਿਣ ਦਿਤਾ ਜਾਵੇ ਜਾਂ ਹਟਾ ਦਿਤਾ ਜਾਵੇ ਅਤੇ ਜਿਹਾ ਕਿ ਹਰ ਰਾਜਨੀਤਕ ਅੰਦੋਲਨ 'ਚ ਹੁੰਦਾ ਹੈ, ਕੁਝ ਹੱਕ ਵਿਚ ਸਨ ਤੇ ਕੁਝ ਵਿਰੋਧ ਵਿਚ ਅਤੇ ਬਹੁਤੇ ਲੋਕ ਖਾਮੋਸ਼ ਸਨ। ਖਾਮੋਸ਼ ਰਹਿਣ ਵਾਲਿਆਂ ਦੀ ਤਾਕਤ ਦੋਵੇਂ ਪਾਸੇ ਸੀ।

ਇਹ ਅੰਦੋਲਨ ਚਲ ਰਿਹਾ ਸੀ। ਜਾਰਜ ਪੰਚਮ ਦੇ ਨੱਕ ਲਈ ਹਥਿਆਰਬੰਦ ਪਹਿਰੇ-ਦਾਰ ਖੜੇ ਕਰ ਦਿਤੇ ਗਏ ਸਨ। ਕੀ ਮਜਾਲ ਕਿ ਕੋਈ ਉਨ੍ਹਾਂ ਦੇ ਨੱਕ ਤੱਕ ਪਹੁੰਚ ਸਕੇ। ਹਿੰਦੁ-ਸਤਾਨ 'ਚ ਥਾਂ ਪੁਰ ਥਾਂ ਅਜਿਹੇ ਨੱਕ ਖੜੇ ਸਨ। ਅਤੇ ਜਿਨ੍ਹਾਂ ਤਕ ਲੋਕਾਂ ਦੇ ਹੱਥ ਪਹੁੰਚ ਗਏ, ਉਨ੍ਹਾਂ ਨੂੰ ਪੂਰੀ ਸ਼ਾਨ ਨਾਲ ਉਤਾਰਕੇ ਅਜਾਇਬ ਘਰਾਂ 'ਚ ਪਹੁੰਚਾ ਦਿਤਾ ਗਿਆ। ਕਿਤੇ ਕਿਤੇ ਤਾਂ ਸ਼ਾਹੀ ਲਾਟਾਂ ਦੇ ਨੱਕਾਂ ਲਈ ਗੁਰੀਲਾ ਯੁੱਧ ਵੀ ਹੁੰਦਾ ਰਿਹਾ।

ਉਸ ਸਮੇਂ ਇਹ ਹਾਦਸਾ ਹੋਇਆ। ਇੰਡੀਆ ਗੇਟ ਦੇ ਸਾਹਮਣੇ ਵਾਲੀ ਜਾਰਜ ਪੰਚਮ ਦੀ ਲਾਟ ਦਾ ਨੱਕ ਅਚਾਨਕ ਗਾਇਬ ਹੋ ਗਿਆ। ਹਥਿਆਰਬੰਦ ਪਹਿਰੇਦਾਰ ਆਪਣੀ ਥਾਂ ਖਲੋਤੇ ਰਹੇ। ਗਸ਼ਤ ਕਰਦੇ ਰਹੇ, ਪਰ ਲਾਟ ਦਾ ਨੱਕ ਖਿਸਕ ਗਿਆ।

ਰਾਣੀ ਆਵੇ ਤੇ ਨੱਕ ਨਾ ਹੋਵੇ! ਇਹ ਪਰੇਸ਼ਾਨੀ ਅਚਾਨਕ ਵੱਧ ਗਈ ਅਤੇ ਮਸਲਾ ਪੇਸ਼ ਕੀਤਾ ਗਿਆ ਕਿ ਕੀ ਕੀਤਾ ਜਾਵੇ? ਇਸ ਗੱਲ ਤੇ ਸਾਰੇ ਹੀ ਸਹਿਮਤ ਸਨ ਕਿ ਜੇ ਕਰ ਉਥੇ ਨੱਕ ਨਾ ਹੋਵੇ ਤਾਂ ਸਾਡਾ ਨੱਕ ਵੀ ਨਹੀਂ ਰਹਿਣਾ।

ਵੱਡੇ ਪੈਮਾਨੇ ਤੇ ਸੋਚ ਵਿਚਾਰ ਹੋਈ। ਦਿਮਾਗ ਖੁਰਚੇ ਗਏ ਅਤੇ ਇਹ ਫੈਸਲਾ ਹੋਇਆ ਕਿ ਇਸ ਨੱਕ ਦਾ ਹੋਣਾ ਹਰ ਹਾਲਤ 'ਚ ਬਹੁਤ ਜ਼ਰੂਰੀ ਹੈ। ਇਹ ਫੈਸਲਾ ਹੁੰਦਿਆਂ ਹੀ ਇਕ ਬੁੱਤ ਘਾੜੇ ਨੂੰ ਹੁਕਮ ਦਿਤਾ ਗਿਆ ਕਿ ਫ਼ੋਰਨ ਦਿੱਲੀ ਹਾਜ਼ਰ ਹੋਵੇ।

ਬੁੱਤ ਘਾੜਾ ਉਂਝ ਤਾਂ ਕਲਾਕਾਰ ਸੀ, ਪਰ ਜ਼ਰਾ ਪੈਸੇ ਤੋਂ ਤੰਗ। ਆਉਂਦਿਆਂ ਹੀ ਉਸ ਨੇ ਹਾਕਮਾਂ ਦੇ ਚਿਹਰੇ ਵੇਖੇ। ਅਜੀਬ ਪਰੇਸ਼ਾਨੀ ਸੀ ਉਨ੍ਹਾਂ ਚਿਹਰਿਆਂ ਤੇ......ਕੁਝ ਢੱਠੇ ਹੋਏ, ਕੁਝ

ਉਦਾਸ ਤੇ ਕੁਝ ਬਦਹਵਾਸ। ਉਨ੍ਹਾਂ ਦੀ ਹਾਲਤ ਵੇਖ ਕੇ ਕਲਾਕਾਰ ਦੀਆਂ ਅੱਖਾਂ 'ਚ ਅਥਰੂ ਆ ਗਏ।...ਇਕ ਆਵਾਜ਼ ਸੁਣਾਈ ਦਿਤੀ—"ਬੁੱਤ ਘਾੜੇ ! ਜਾਰਜ ਪੰਚਮ ਦਾ ਨੱਕ ਲਾਉਣਾ ਹੈ......!"

ਬੁੱਤ ਘਾੜੇ ਨੇ ਕਿਹਾ—"ਨੱਕ ਲੱਗ ਜਾਵੇਗਾ ਪਰ ਮੈਨੂੰ ਇਹ ਪਤਾ ਲੱਗਣਾ ਚਾਹੀਦਾ ਹੈ ਕਿ ਇਹ ਲਾਟ ਕਦੋਂ ਤੇ ਕਿਥੇ ਬਣੀ ਸੀ ?......ਇਸ ਲਾਟ ਲਈ ਪੱਥਰ ਕਿਥੋਂ ਆਇਆ ਸੀ ?"

ਸਭ ਹਾਕਮਾਂ ਨੇ ਇਕ ਦੂਸਰੇ ਵੱਲ ਤੱਕਿਆ।...ਇਕ ਦੀ ਨਜ਼ਰ ਨੇ ਦੂਸਰੇ ਨੂੰ ਕਿਹਾ ਕਿ ਇਹ ਗੱਲ ਦੱਸਣ ਦੀ ਜ਼ਿੰਮੇਂਵਾਰੀ ਤੇਰੀ ਹੈ। ਖੈਰ ! ਮਸਲਾ ਹੱਲ ਹੋ ਗਿਆ। ਇਕ ਕਲੱਰਕ ਨੂੰ ਫੋਨ ਕਰਕੇ ਇਹਦੇ ਬਾਰੇ ਜਾਂਚ ਪੜਤਾਲ ਦਾ ਕੰਮ ਸੰਭਾਲਿਆ ਗਿਆ। ਪੁਰਾਣੀਆਂ ਇਮਾਰਤਾਂ ਦੀ ਸੰਭਾਲ ਦੇ ਮਹਿਕਮੇ ਦੀਆਂ ਫਾਈਲਾਂ ਦੇ ਪੇਟ ਚੀਰੇ ਗਏ। ਪਰ ਕੁਝ ਵੀ ਪਤਾ ਨਹੀਂ ਲੱਗਾ। ਕਲੱਰਕ ਨੇ ਵਾਪਸੀ ਤੇ ਕਮੇਟੀ ਦੇ ਸਾਹਮਣੇ ਕੰਬਦਿਆਂ ਬਿਆਨ ਦਿਤਾ—"ਜਨਾਬ !ਮੇਰੀ ਖਤਾ ਮਾਫ, ਫਾਈਲਾਂ ਸਭ ਕੁਝ ਹਜ਼ਮ ਕਰ ਗਈਆਂ ਨੇ।"

ਹਾਕਮਾਂ ਦਿਆਂ ਚਿਹਰਿਆਂ ਤੇ ਉਦਾਸੀ ਦੇ ਬੱਦਲ ਛਾ ਗਏ। ਇਕ ਖਾਸ ਕਮੇਟੀ ਬਣਾਈ ਗਈ ਅਤੇ ਉਹਨੂੰ ਇਹ ਕੰਮ ਸੰਭਾਲਿਆ ਗਿਆ ਕਿ ਜਿਵੇਂ ਵੀ ਹੋਵੇ ਇਹ ਕੰਮ ਕਰਨਾ ਹੀ ਹੈ ਅਤੇ ਇਸ ਨੱਕ ਦਾ ਦਾਰੋਮਦਾਰ ਤੁਹਾਡੇ ਸਿਰ ਤੇ ਹੈ......।

ਬੁੱਤ ਘਾੜੇ ਨੂੰ ਫਿਰ ਬੁਲਾਇਆ ਗਿਆ। ਉਸ ਨੇ ਮਸਲਾ ਹੱਲ ਕਰ ਦਿਤਾ। ਬੋਲਿਆ—"ਪੱਥਰ ਦੀ ਨਸਲ ਦਾ ਠੀਕ ਪਤਾ ਨਹੀਂ ਲੱਗਦਾ ਤਾਂ ਪਰੇਸ਼ਾਨ ਨਾ ਹੋਵੋ, ਮੈਂ ਹਿੰਦੁ-ਸਥਾਨ ਦੇ ਹਰ ਪਹਾੜ ਤੇ ਜਾਵਾਂਗਾ ਅਤੇ ਅਜਿਹਾ ਪੱਥਰ ਲੱਭ ਲਿਆਵਾਂਗਾ।"

ਕਮੇਟੀ ਦੇ ਮੈਂਬਰਾਂ ਨੇ ਸੁਖ ਦਾ ਸਾਹ ਲਿਆ। ਪ੍ਰਧਾਨ ਨੇ ਟੁਰਦਿਆਂ ਕਿਹਾ—"ਅਜੇਹੀ ਕਿਹੜੀ ਚੀਜ਼ ਹੈ ਜਿਹੜੀ ਸਾਡੇ ਹਿੰਦੁਸਤਾਨ 'ਚ ਨਹੀਂ ਮਿਲਦੀ। ਹਰ ਚੀਜ਼ ਇਸ ਦੇਸ਼ ਦੇ ਗਰਭ 'ਚ ਲੁਕੀ ਹੋਈ ਹੈ। ਜ਼ਰੂਰਤ ਲੱਭਣ ਦੀ ਹੈ। ਲੱਭਣ ਲਈ ਮਿਹਨਤ ਕਰਨੀ ਪਵੇਗੀ। ਇਸ ਮਿਹਨਤ ਦਾ ਫਲ ਸਾਨੂੰ ਮਿਲੇਗਾ। ਆਉਣ ਵਾਲਾ ਜ਼ਮਾਨਾ ਖੁਸ਼ਹਾਲ ਹੋਵੇਗਾ ...।"

ਇਹ ਛੋਟਾ ਜਿਹਾ ਭਾਸ਼ਣ ਫ਼ੌਰਨ ਅਖ਼ਬਾਰਾਂ 'ਚ ਛਪ ਗਿਆ।

ਬੁੱਤ ਘਾੜਾ ਹਿੰਦੁਸਤਾਨ ਦੇ ਪਹਾੜੀ ਇਲਾਕਿਆਂ ਤੇ ਪੱਥਰ ਦੀਆਂ ਖਾਨਾਂ ਦੇ ਦੌਰੇ ਲਈ ਚਲ ਪਿਆ। ਕੁਝ ਦਿਨਾਂ ਬਾਅਦ ਉਹ ਹੈਰਾਨ ਪਰੇਸ਼ਾਨ ਪਰਤਿਆ। ਉਹਦੇ ਚਿਹਰੇ ਤੇ ਲਾਹਨਤ ਉਕਰੀ ਹੋਈ ਸੀ। ਸਿਰ ਸੁਟਕੇ ਉਸ ਨੇ ਖਬਰ ਦਿਤੀ—"ਹਿੰਦੁਸਤਾਨ ਦਾ ਚੱਪਾ ਚੱਪਾ ਲੱਭ ਮਾਰਿਆ, ਪਰ ਇਸ ਨਸਲ ਦਾ ਪੱਥਰ ਕਿਤੇ ਨਹੀਂ ਮਿਲਿਆ। ਇਸ ਪੱਥਰ ਵਿਦੇਸ਼ੀ ਹੈ।"

ਪ੍ਰਧਾਨ ਨੇ ਗੁੱਸੇ 'ਚ ਕਿਹਾ—"ਲਾਹਨਤ ਹੈ ਤੇਰੀ ਅਕਲ ਤੇ ! ਵਿਦੇਸ਼ਾਂ ਦੀਆਂ ਸਾਰੀਆਂ ਚੀਜ਼ਾਂ ਅਸੀਂ ਅਪਣਾ ਚੁਕੇ ਹਾਂ - ਦਿਲ, ਦਿਮਾਗ, ਤੌਰ ਤਰੀਕੇ ਅਤੇ ਰਹਿਣ ਸਹਿਣ। ਜਦੋਂ ਹਿੰਦੁਸਤਾਨ 'ਚ ਬਾਲ-ਡਾਂਸ ਤਕ ਮਿਲ ਜਾਂਦਾ ਹੈ ਤਾਂ ਪੱਥਰ ਕਿਉ ਨਹੀਂ ਮਿਲ ਸਕਦਾ ?"

ਬੁੱਤ ਘਾੜਾ ਚੁੱਪ ਖੜਾ ਸੀ। ਅਚਾਨਕ ਉਹਦੀਆਂ ਅੱਖਾਂ 'ਚ ਚਮਕ ਆ ਗਈ। ਉਹਨੇ

ਕਿਹਾ—"ਮੈਂ ਇਕ ਗੱਲ ਕਹਿਣੀ ਚਾਹੁੰਦਾ ਹਾਂ, ਪਰ ਇਸ ਸ਼ਰਤ ਤੇ ਕਿ ਇਹ ਗੱਲ ਅਖ਼ਬਾਰਾਂ ਤਕ ਨਾ ਪੁੱਜੇ..."

ਪ੍ਰਧਾਨ ਦੀਆਂ ਅੱਖਾਂ 'ਚ ਵੀ ਚਮਕ ਆ ਗਈ। ਚਪੜਾਸੀ ਨੂੰ ਹੁਕਮ ਹੋਇਆ ਤੇ ਕਮਰੇ ਦੇ ਸਾਰੇ ਦਰਵਾਜ਼ੇ ਬੰਦ ਕਰ ਦਿਤੇ ਗਏ। ਬੁੱਤ ਘਾੜੇ ਨੇ ਕਿਹਾ- "ਦੇਸ਼ 'ਚ ਆਪਣੇ ਨੇਤਾਵਾਂ ਦੇ ਬੁੱਤ ਵੀ ਹੈਨ...ਜੇਕਰ ਇਜਾਜ਼ਤ ਹੋਵੇ ਅਤੇ ਤੁਸੀਂ ਠੀਕ ਸਮਝੋ ਤਾਂ ਮੇਰਾ ਮਤਲਬ ਹੈ ਕਿ...ਜਿਸ ਦਾ ਨੱਕ ਇਸ ਲਾਟ ਤੇ ਫਿਟ ਬੈਠੇ ਉਹਨੂੰ ਲਾਹ ਲਿਆ ਜਾਵੇ...।"

ਸਾਰਿਆਂ ਨੇ ਸਾਰਿਆਂ ਵੱਲ ਤੱਕਿਆ। ਸਾਰਿਆਂ ਦੀਆਂ ਅੱਖਾਂ 'ਚ ਇਕ ਪਲ ਦੀ ਪਰੇਸ਼ਾਨੀ ਤੋਂ ਬਾਅਦ ਖ਼ੁਸ਼ੀ ਤੈਰ ਗਈ। ਪ੍ਰਧਾਨ ਨੇ ਮਲਕੜੇ ਜਿਹੇ ਕਿਹਾ—"ਪਰ ਬੜੀ ਹੁਸ਼ਿਆਰੀ ਨਾਲ।"

ਬੁੱਤ ਘਾੜਾ ਫੇਰ ਦੇਸ਼—ਦੌਰੇ ਤੇ ਚਲ ਪਿਆ। ਜਾਰਜ ਪੰਚਮ ਦੇ ਗੁਆਚੇ ਨੱਕ ਦਾ ਨਾਪ ਉਹਦੇ ਕੋਲ ਸੀ। ਦਿੱਲੀਉਂ ਉਹ ਬੰਬਈ ਪੁਜਾ। ਦਾਦਾ ਭਾਈ ਨਾਰੋ ਜੀ, ਗੋਖਲੇ, ਸ਼ਿਵਾ ਜੀ, ਕਾਸਵਜੀ ਜਹਾਂਗੀਰ—ਸਭ ਦੇ ਨੱਕ ਉਹਨੇ ਟੋਹੇ, ਨਾਪੇ ਅਤੇ ਗੁਜਰਾਤ ਵੱਲ ਨੱਸਿਆ। ਗਾਂਧੀ ਜੀ, ਸਰਦਾਰ ਪਟੇਲ, ਬਿਠਲ ਭਾਈ ਪਟੇਲ, ਮਹਾਂ ਦੇਵ ਦਿਸਾਈ ਦੇ ਬੁੱਤਾਂ ਨੂੰ ਪਰਖਿਆ ਅਤੇ ਬੰਗ ਲ ਵਲ ਤੁਰ ਪਿਆ। ਗੁਰੂ ਦੇਵ ਰਵਿੰਦਰ ਨਾਥ, ਸੁਭਾਸ਼ ਚੰਦਰ ਬੋਸ, ਰਾਜਾ ਰਾਮ ਮੋਹਨ ਰਾਇ ਆਦਿ ਨੂੰ ਵੀ ਤੱਕਿਆ। ਨਾਪ ਤੋਲ ਕੀਤੀ ਤੇ ਬਿਹਾਰ ਵੱਲ ਮੁੜਿਆ। ਬਿਹਾਰ ਹੁੰਦਾ ਹੋਇਆ ਉੱਤਰ ਪ੍ਰਦੇਸ਼ ਵੱਲ ਆਇਆ—ਚੰਦਰ ਸ਼ੇਖਰ ਆਜ਼ਾਦ, ਵਿਸਮਿਲ, ਮੋਤੀ ਲਾਲ ਨਹਿਰੂ, ਮਦਨ ਮੋਹਨ ਮਾਲ-ਵੀਆ ਦੀਆਂ ਲਾਟਾਂ ਕੋਲ ਗਿਆ। ਘਬਰਾ ਕੇ ਮਦਰਾਸ ਵੀ ਪੁੱਜਾ। ਸਤਯ ਮੂਰਤੀ ਨੂੰ ਵੀ ਤੱਕਿਆ ਅਤੇ ਮੈਸੂਰ-ਕੇਰਲ ਆਦਿ ਪ੍ਰਦੇਸ਼ਾਂ ਦਾ ਦੌਰਾ ਕਰਦਾ ਹੋਇਆ ਪੰਜਾਬ ਪੁੱਜਾ। ਲਾਲਾ ਲਾਜਪਤ ਰਾਇ ਤੇ ਭਗਤ ਸਿੰਘ ਦੀਆਂ ਲਾਟਾਂ ਨਾਲ ਵੀ ਸਾਹਮਣਾ ਹੋਇਆ। ਅਖੀਰ ਦਿੱਲੀ ਪੁਜਾ ਤੇ ਉਹਨੇ ਆਪਣੀ ਮੁਸ਼ਕਲ ਬਿਆਨ ਕੀਤੀ—"ਪੂਰੇ ਹਿੰਦੁਸਤਾਨ ਦੀ ਪ੍ਰਕਰਮਾ ਕਰ ਆਇਆ ਹਾਂ। ਸਭ ਬੁੱਤ ਵੇਖ ਲਏ। ਸਭ ਦੇ ਨੱਕਾਂ ਦਾ ਨਾਪ ਲਿਆ ਪਰ ਜਾਰਜ ਪੰਚਮ ਦੇ ਨੱਕ ਨਾਲੋਂ ਉਹ ਸਾਰੇ ਹੀ ਵੱਡੇ ਸਨ।"

ਸੁਣ ਕੇ ਸਾਰੇ ਹੀ ਪਰੇਸ਼ਾਨ ਹੋ ਗਏ। ਬੁੱਤ ਘਾੜੇ ਨੇ ਤਸੱਲੀ ਦੁਆਂਦਿਆਂ ਕਿਹਾ— "ਸੁਣਿਐਂ ਬਿਹਾਰ ਸਕੱਤਰੇਤ ਦੇ ਸਾਹਮਣੇ ਸੰਨ ਬਿਆਲੀ 'ਚ ਸ਼ਹੀਦ ਬੱਚਿਆਂ ਦੇ ਬੁੱਤ ਬਣੇ ਹੋਏ ਨੇ। ਸ਼ਾਇਦ ਬੱਚਿਆਂ ਦਾ ਨੱਕ ਹੀ ਫਿੱਟ ਬੈਠ ਜਾਵੇ......ਇਹ ਸੋਚਕੇ ਉਥੇ ਵੀ ਪੁਜਾ। ਉਨ੍ਹਾਂ ਬੱਚਿਆਂ ਦੇ ਨੱਕ ਵੀ ਇਸ ਨਾਲੋਂ ਕਿਤੇ ਵੱਡੇ ਹਨ। ਹੁਣ ਦੱਸੋ ਮੈਂ ਕੀ ਕਰਾਂ?"

ਰਾਜਧਾਨੀ 'ਚ ਸਭ ਤਿਆਰੀਆਂ ਸਨ। ਜਾਰਜ ਪੰਚਮ ਦੀ ਲਾਟ ਨੂੰ ਮਲ ਮਲ ਕੇ ਨੁਹਾਇਆ ਗਿਆ ਅਤੇ ਰੋਗਨ ਵੀ ਕੀਤਾ ਗਿਆ। ਸਭ ਕੁਝ ਹੋ ਚੁਕਾ ਸੀ। ਸਿਰਫ ਨੱਕ ਨਹੀਂ ਸੀ।

ਗਲ ਫੇਰ ਬੜੇ ਹਾਕਮਾਂ ਕੋਲ ਪੁਜੀ। ਬੜੀ ਖਲਬਲੀ ਮਚੀ। ਜੇਕਰ ਜਾਰਜ ਪੰਚਮ ਦਾ ਨੱਕ ਨਾ ਲੱਗ ਸਕਿਆ ਤਾਂ ਰਾਣੀ ਦਾ ਸਵਾਗਤ ਕਰਨ ਦਾ ਕੀ ਮਤਲਬ? ਇਹ ਤਾਂ ਆਪਣਾ ਨੱਕ

ਵਢਾਣ ਵਾਲੀ ਗੱਲ ਹੋਈ।

ਪਰ ਬੁੱਤ ਘਾੜਾ ਪੈਸਿਆਂ ਤੋਂ ਔਖਾ ਸੀ......ਯਾਨੀ ਹਾਰ ਮੰਨਣ ਵਾਲਾ ਕਲਾਕਾਰ ਨਹੀਂ ਸੀ। ਇਕ ਹੈਰਾਨ ਕਰਨ ਵਾਲਾ ਖਿਆਲ ਉਹਦੇ ਦਿਮਾਗ 'ਚ ਚਮਕਿਆ ਅਤੇ ਉਹਨੇ ਪਹਿਲੀ ਸ਼ਰਤ ਫੇਰ ਦਹੁਰਾਈ। ਜਿਸ ਕਮਰੇ 'ਚ ਕਮੇਟੀ ਬੈਠੀ ਹੋਈ ਸੀ, ਉਹਦੇ ਦਰਵਾਜ਼ੇ ਫੇਰ ਬੰਦ ਹੋਏ ਤੇ ਬੁੱਤ ਘਾੜੇ ਨੇ ਆਪਣੀ ਯੋਜਨਾ ਪੇਸ਼ ਕਰ ਦਿਤੀ—"ਕਿਉਂਕਿ ਨੱਕ ਲਾਉਣਾ ਬਹੁਤ ਜ਼ਰੂਰੀ ਹੈ। ਇਸ ਲਈ ਮੇਰੀ ਰਾਇ ਹੈ ਕਿ ਚਾਲੀ ਕਰੋੜਾਂ 'ਚੋਂ ਕੋਈ ਇਕ ਜੀਂਦਾ ਨੱਕ ਵੱਢ ਕੇ ਲਾ ਦਿਤਾ ਜਾਵੇ..."

ਗੱਲ ਦੇ ਨਾਲ ਹੀ ਚੁਪ ਵਰਤ ਗਈ। ਕੁਝ ਪਲਾਂ ਬਾਅਦ ਪ੍ਰਧਾਨ ਨੇ ਸਾਰਿਆਂ ਵੱਲ ਤੱਕਿਆ। ਸਾਰਿਆਂ ਨੂੰ ਪਰੇਸ਼ਾਨ ਵੇਖ ਕੇ ਬੁੱਤ ਘਾੜਾ ਕੁਝ ਸੁੰਗੜਿਆ ਪਰ ਫੇਰ ਹੌਲੀ ਜਿਹੀ ਬੋਲਿਆ—"ਤੁਸੀਂ ਕਿਉਂ ਘਬਰਾਉਂਦੇ ਹੋ......ਇਹ ਕੰਮ ਮੇਰੇ ਤੇ ਛੱਡ ਦਿਉ...ਨੱਕ ਚੁਣਨਾ ਮੇਰਾ ਕੰਮ ਹੈ। ਤੁਹਾਡੀ ਤਾਂ ਇਜਾਜ਼ਤ ਚਾਹੀਦੀ ਹੈ......।"

ਘੁਸਰ ਮੁਸਰ ਹੋਈ ਤੇ ਬੁੱਤ ਘਾੜੇ ਨੂੰ ਇਜਾਜ਼ਤ ਦੇ ਦਿਤੀ ਗਈ।

ਅਖ਼ਬਾਰਾਂ 'ਚ ਕੇਵਲ ਏਨਾ ਛਪਿਆ ਕਿ ਨੱਕ ਦਾ ਮਸਲਾ ਹੱਲ ਹੋ ਗਿਆ ਹੈ ਅਤੇ ਰਾਜਪਥ ਇੰਡੀਆ ਗੇਟ ਦੇ ਕੋਲ ਵਾਲੇ ਜਾਰਜ ਪੰਚਮ ਦਾ ਨੱਕ ਲੱਗ ਰਿਹਾ ਹੈ।

ਨੱਕ ਲੱਗਣ ਤੋਂ ਪਹਿਲਾਂ ਫੇਰ ਹਥਿਆਰ ਬੰਦ ਪਹਿਰੇਦਾਰ ਖਲੋਏ। ਬੁੱਤ ਦੇ ਚੁਗਿਰਦੇ ਦਾ ਤਲਾ ਸੁਕਾ ਕੇ ਸਾਫ ਕੀਤਾ ਗਿਆ। ਉਹਦੀ ਰਵਾਬ ਕੱਢੀ ਗਈ ਤੇ ਸੱਜਰਾ ਪਾਣੀ ਪਾਇਆ ਗਿਆ ਤਾਕਿ ਜਿਹੜਾ ਜੀਂਦਾ ਨੱਕ ਲਾਇਆ ਜਾਣਾ ਸੀ ਉਹ ਸੁਕ ਨਾ ਸਕੇ। ਇਸ ਗੱਲ ਦੀ ਖਬਰ ਜਨਤਾ ਨੂੰ ਨਹੀਂ ਸੀ। ਇਹ ਤਿਆਰੀ ਅੰਦਰੋ ਗਤੀ ਹੋ ਰਹੀ ਸੀ। ਰਾਣੀ ਦੇ ਆਉਣ ਦਾ ਦਿਨ ਨੇੜੇ ਆ ਰਿਹਾ ਸੀ। ਬੁੱਤ ਘਾੜਾ ਆਪ ਆਪਣੇ ਦੱਸੇ ਹੋਏ ਹੱਲ ਨਾਲ ਪਰੇਸ਼ਾਨ ਸੀ। ਜੀਂਦਾ ਨੱਕ ਲਿਆਉਣ ਲਈ ਉਹਨੇ ਕਮੇਟੀ ਵਾਲਿਆਂ ਕੋਲੋਂ ਕੁਝ ਹੋਰ ਮਦਦ ਮੰਗੀ। ਉਹ ਉਹਨੂੰ ਮਿਲ ਗਈ...। ਪਰ ਇਸ ਨਸੀਹਤ ਨਾਲ ਕਿ ਇਕ ਖਾਸ ਦਿਨ ਹਰ ਹਾਲਤ 'ਚ ਇਹ ਨੱਕ ਲੱਗ ਜਾਣਾ ਚਾਹੀਦਾ ਹੈ।

ਅਤੇ ਉਹ ਦਿਨ ਆ ਗਿਆ।

ਜਾਰਜ ਪੰਚਮ ਦਾ ਨੱਕ ਲੱਗ ਗਿਆ।

ਸਭ ਅਖ਼ਬਾਰਾਂ ਨੇ ਖਬਰਾਂ ਛਾਪੀਆਂ ਕਿ ਜਾਰਜ ਪੰਚਮ ਦੇ ਜੀਂਦਾ ਨੱਕ ਲਾਇਆ ਗਿਆ ਹੈ। ਯਾਨੀ ਅਜਿਹਾ ਨੱਕ ਜਿਹੜਾ ਬਿਲਕੁਲ ਪੱਥਰ ਦਾ ਨਹੀਂ ਲੱਗਦਾ।

ਪਰ ਉਸ ਦਿਨ ਦੇ ਅਖ਼ਬਾਰਾਂ 'ਚ ਇਕ ਗੱਲ ਵਿਚਾਰਨ ਵਾਲੀ ਸੀ। ਉਸ ਦਿਨ ਦੇਸ਼ ਭਰ 'ਚ ਕਿਤੇ ਵੀ ਕਿਸੇ ਉਦਘਾਟਨ ਦੀ ਖ਼ਬਰ ਨਹੀਂ ਸੀ। ਕਿਸੇ ਲੀਡਰ ਨੇ ਕੋਈ ਫੀਤਾ ਨਹੀਂ ਕੱਟਿਆ। ਕੋਈ ਲੋਕ ਜਲਸਾ ਨਹੀਂ ਹੋਇਆ। ਕਿਤੇ ਵੀ ਕਿਸੇ ਦਾ ਸੁਆਗਤ ਨਹੀਂ ਹੋਇਆ।

ਕੋਈ ਮਾਣ ਪੱਤਰ ਪੇਸ਼ ਕਰਨ ਦੀ ਨੌਬਤ ਨਹੀਂ ਆਈ। ਕਿਸੇ ਹਵਾਈ ਅੱਡੇ ਜਾਂ ਸਟੇਸ਼ਨ ਤੇ ਸੁਆਗਤ ਸਮਾਰੋਹ ਨਹੀਂ ਹੋਇਆ। ਕਿਸੇ ਦੀ ਸੱਜਰੀ ਤਸਵੀਰ ਨਹੀਂ ਛਪੀ।

ਸਭ ਅਖ਼ਬਾਰਾਂ ਖਾਲੀ ਸਨ।

ਪਤਾ ਨਹੀਂ ਅਜਿਹਾ ਕਿਉਂ ਹੋਇਆ?

ਨੱਕ ਤਾਂ ਕੇਵਲ ਇਕ ਚਾਹੀਦਾ ਸੀ ਅਤੇ ਉਹ ਵੀ ਬੁੱਤ ਲਈ।

— — —

## ਨਵੀਂ ਕਹਾਣੀ ਬਾਰੇ

'ਚੰਗੀ ਕਹਾਣੀ' ਤੇ 'ਬੁਰੀ ਕਹਾਣੀ' ਦੇ ਗਲਤ ਸੰਦਰਭ 'ਚ ਆਪਣੀਆਂ ਕਹਾਣੀਆਂ ਬਾਰੇ ਮੈਂ ਕੁਝ ਨਹੀਂ ਕਹਿਣਾ ਕਿਉਂਕਿ ਚੰਗੀ ਜਾਂ ਬੁਰੀ ਹੋਣ ਦਾ ਸਵਾਲ ਉਦੋਂ ਉਠਦਾ ਹੈ, ਜਦੋਂ ਉਹ ਦਿਮਾਗੀ ਇਆਸ਼ੀ ਲਈ ਲਿਖੀਆਂ ਗਈਆਂ ਹੋਣ। ਇਆਸ਼ੀ ਦਾ ਉਹ ਵਕਤ ਸਾਡੇ ਹਿੱਸੇ ਨਹੀਂ ਆਇਆ।

ਮੇਰੀ ਦ੍ਰਿਸ਼ਟੀ 'ਚ ਕਹਾਣੀ ਦੀ ਕੀਮਤ ਇਸ 'ਚ ਨਹੀਂ ਹੈ ਕਿ ਉਹ ਚੰਗੀ ਹੈ ਜਾਂ ਬੁਰੀ। ਉਹਦੀ ਸਾਰਥਿਕਤਾ ਤੇ ਨਿਰਾਰਥਿਕਤਾ ਵੀ ਮੇਰੀ ਨਜ਼ਰ 'ਚ ਬਹੁਤ ਅਰਥ ਰੱਖਦੀ ਹੈ।

—ਕਮਲੇਸ਼ਵਰ

ਬੋਲਫਰਾਂਗ ਬੋਰਖਾਰਡ

# ਕੇਵਲ ਇਨਸਾਨ ਨਹੀਂ ਬਚਿਆ

"...ਸਭ ਘਰਾਂ 'ਚ ਸਿਲਾਈ ਮਸ਼ੀਨ, ਰੇਡੀਉ, ਰੇਫਰਿਜਰੇਟਰ ਅਤੇ ਟੈਲੀਫੋਨ ਹਨ। ਹੁਣ ਕੀ ਕੀਤਾ ਜਾਵੇ ?" ਕਾਰਖ਼ਾਨੇ ਦੇ ਮਾਲਿਕ ਨੇ ਪੁਛਿਆ।

"ਬੰਬ !" ਕਾਢਾਂ ਕੱਢਣ ਵਾਲੇ ਨੇ ਕਿਹਾ।

"ਜੰਗ !" ਜਰਨੈਲ ਬੋਲਿਆ।

"ਹੋਰ ਕੋਈ ਰਾਹ ਵੀ ਤਾਂ ਨਹੀਂ।" ਕਾਰਖਾਨੇ ਦੇ ਮਾਲਿਕ ਨੇ ਕਿਹਾ।

ਸਫੇਦ ਖੱਦਰਧਾਰੀ ਵਿਅਕਤੀ ਨੇ ਕੁਝ ਹਿੰਦਸੇ ਕਾਗਜ਼ ਤੇ ਲਿਖ ਦਿਤੇ। ਉਹ ਬਹੁਤ ਨਨ੍ਹੇ ਤੇ ਨਾਜ਼ੁਕ ਅੱਖਰ ਸਨ। ਫੇਰ ਉਸ ਨੇ ਆਪਣੇ ਸਫੇਦ ਕਪੜੇ ਲਾਹ ਦਿਤੇ ਤੇ ਘੰਟਾ ਭਰ ਤਕ ਖਿੜਕੀ 'ਚ ਰੱਖੇ ਫੁੱਲਾਂ ਨੂੰ ਵੇਖਦਾ ਰਿਹਾ। ਜਦੋਂ ਉਹਨੇ ਵੇਖਿਆ ਕਿ ਇਕ ਫੁੱਲ ਕੁਮਲਾ ਗਿਆ, ਤਾਂ ਉਹ ਬੜਾ ਉਦਾਸ ਹੋਇਆ ਅਤੇ ਰੋਣ ਲੱਗਾ।

ਉਹ ਸਾਰੇ ਹਿੰਦਸੇ ਕਾਗਜ਼ ਤੇ ਲਿਖੇ ਗਏ ਸਨ। ਉਨ੍ਹਾਂ ਅਨੁਸਾਰ ਮਨੁੱਖ ਅੱਧੇ ਗਰਾਮ ਨਾਲ ਦੋ ਘੰਟਿਆਂ 'ਚ ਹਜ਼ਾਰਾਂ ਇਨਸਾਨਾਂ ਨੂੰ ਮੌਤ ਦੀ ਗੋਦ 'ਚ ਸੁਆ ਸਕਦਾ ਸੀ।

ਫੁੱਲਾਂ ਤੇ ਸੂਰਜ ਚਮਕ ਰਿਹਾ ਸੀ ਤੇ ਉਸ ਕਾਗਜ਼ 'ਤੇ ਵੀ।

— — —

ਦੋ ਵਿਅਕਤੀ ਆਪਸ 'ਚ ਗੱਲਾਂ ਕਰ ਰਹੇ ਸਨ—

"ਕਿੰਨਾ ਖ਼ਰਚ ਹੋਵੇਗਾ ?"

"ਟਾਈਲ ਪੱਥਰ ਨਾਲ ?"

"ਹੋਰ ਕੀ, ਹਰੇ ਟਾਈਲ ਨਾਲ।"

"ਚਾਲੀ ਹਜ਼ਾਰ"

"ਚਾਲੀ ਹਜ਼ਾਰ ?...ਠੀਕ ਹੈ ਮੇਰੇ ਦੋਸਤ ! ਜੇਕਰ ਮੈਂ ਠੀਕ ਸਮੇਂ ਤੇ ਚਾਕਲੇਟ ਦੀ ਥਾਂ ਬਾਰੂਦ ਨਾ ਬਣਾਉਣਾ ਸ਼ੁਰੂ ਕਰ ਦਿਤਾ ਹੁੰਦਾ ਤਾਂ ਮੈਂ ਅੱਜ ਤੁਹਾਨੂੰ ਇਹ ਚਾਲੀ ਹਜ਼ਾਰ ਨਹੀਂ ਸਾਂ ਦੇ ਸਕਦਾ।"

"ਅਤੇ ਮੈਂ ਤੁਹਾਨੂੰ ਇਹ ਸੁੰਦਰ ਅਸ਼ਨਾਨ ਅਸਥਾਨ ਨਾ ਦਿੰਦਾ..."

"ਹਰੇ ਪੱਥਰ ਨਾਲ ?"

"ਹਾਂ, ਹਰੇ ਪੱਥਰ ਨਾਲ।"

ਦੋਵੇਂ ਵਿਅਕਤੀ ਅਲੱਗ ਅਲੱਗ ਦਿਸ਼ਾਵਾਂ ਨੂੰ ਚਲ ਪਏ। ਇਨ੍ਹਾਂ ਚੋਂ ਇਕ ਕਾਰਖਾਨੇ ਦਾ ਮਾਲਕ ਸੀ। ਦੂਸਰਾ ਠੇਕੇਦਾਰ।

ਜੰਗ ਸ਼ੁਰੂ ਹੋ ਗਈ।

— — —

ਦੂਸਰੀ ਜਗਾ। ਦੋ ਵਿਅਕਤੀ ਆਪਸ 'ਚ ਗੱਲਾਂ ਕਰਦੇ ਨੇ—

"ਮਾਸਟਰ ਸਾਹਿਬ, ਇਹ ਕਾਲਾ ਭੇਸ ਕਿਉਂ ? ਕੀ ਕੋਈ ਸੋਗੀ ਖ਼ਬਰ ਹੈ ?"

"ਬਿਲਕੁਲ ਨਹੀਂ। ਕਿਸੇ ਹਾਲਤ 'ਚ ਨਹੀਂ। ਅੱਜ ਤਾਂ ਉਤਸਵ ਹੈ। ਨੌਜਵਾਨ ਲਾਮ ਨੂੰ ਜਾ ਰਹੇ ਨੇ। ਛੋਟਾ ਜਿਹਾ ਭਾਸ਼ਣ ਹੋਇਆ। ਸਪਾਰਟਾ ਦੀ ਯਾਦ। ਕੁਝ ਵਿਚਾਰ ਦੱਸੇ ਗਏ। ਸਨਮਾਨ ! ਪਿਤਾ-ਭੂਮੀ ! ਹਿਉਲਡਰਲਿਨ ਪੜ੍ਹਨ ਲਈ ਦਿਤਾ ਗਿਆ। ਲਾਂਗੇ ਮਾਰਕ ਸੰਬੰਧੀ ਚਿੰਤਨ ਕੀਤਾ ਗਿਆ। ਦਿਲ ਨੂੰ ਟੁੰਬਣ ਵਾਲਾ ਉਤਸਵ। ਬਹੁਤ ਭਾਵੁਕ। ਨੌਜਵਾਨਾਂ ਨੇ ਗਾਇਆ—'ਭਗਵਾਨ ! ਅਸਤਰ-ਸ਼ਸਤਰ ਵੱਧਣ ਦਿਉ !' ਅੱਖਾਂ 'ਚ ਚਮਕ ਸੀ। ਮਰਮਸਪਰਸ਼ੀ... ਬਹੁਤ ਹੀ ਟੁੰਬਣ ਵਾਲੀ..."

"ਹੇ ਰੱਬਾ !...ਮਾਸਟਰ ਜੀ ! ਚੁੱਪ ਕਰੋ, ਇਹ ਬਹੁਤ ਭਿਆਨਕ ਹੈ।"

ਮਾਸਟਰ ਸਾਹਿਬ ਨੇ ਹੋਰਨਾਂ ਨੂੰ ਨਜ਼ਰ-ਅੰਦਾਜ਼ ਢੰਗ ਨਾਲ ਵੇਖਿਆ। ਉਹਨੇ ਬੋਲਦਿਆਂ ਹੋਇਆਂ ਕਾਗਜ਼ ਤੇ ਛੋਟੇ ਛੋਟੇ ਪਵਿੱਤਰ 'ਕਰਾਸ' ਬਣਾਏ ਸਨ। ਪਵਿੱਤਰ ਛੋਟੇ ਕਰਾਸ। ਉਹ ਖਲੋ ਗਿਆ ਤੇ ਹੱਸਿਆ। ਇਹ ਛੋਟਾ ਜਿਹਾ ਗੋਲਾ ਲਿਆ 'ਤੇ ਲਾਈਨ ਤੇ ਠੇਲ੍ਹ ਦਿਤਾ। ਹਲਕਾ ਜਿਹਾ ਧਮਾਕਾ ਹੋਇਆ ਤੇ ਕੁਝ ਟੁਕੜੇ ਪਿਛਾਂਹ ਨੂੰ ਵਿਖਰ ਗਏ। ਉਹ ਟੁਕੜੇ ਛੋਟੇ ਛੋਟੇ ਇਨਸਾਨ ਜਾਪਦੇ ਸਨ।

— — —

ਦੋ ਹੋਰ ਵਿਅਕਤੀ ਆਪਸ 'ਚ ਗੱਲਾਂ ਕਰ ਰਹੇ ਨੇ—

"ਇਹ ਸਭ ਕਿਵੇਂ ਚਲ ਰਿਹਾ ਏ ?"

"ਖ਼ਾਸ ਬੁਰਾ ਤਾਂ ਨਹੀਂ !"

"ਤੁਹਾਡੇ ਕੋਲ ਹਾਲੇ ਕਿੰਨੇ ਕੁ ਨੇ ?"

"ਜੇ ਕਰ ਸਭ ਠੀਕ ਰਹੇ ਤਾਂ ਚਾਲੀ ਹਜ਼ਾਰ।"

"ਤੁਸੀਂ ਮੈਨੂੰ ਕਿੰਨੇ ਦੇ ਸਕਦੇ ਹੋ ?"

"ਵੱਧ ਤੋਂ ਵੱਧ ਅੱਠ ਹਜ਼ਾਰ..."

"ਕੁਝ ਹੋਰ ?"

"ਚੰਗਾ, ਇਕ ਹਜ਼ਾਰ !"

"ਧੰਨਵਾਦ।"

ਦੋਵੇਂ ਵਿਅਕਤੀ ਵੱਖੋ ਵੱਖ ਟੁਰ ਪਏ। ਉਹ ਮਨੁੱਖਾਂ ਬਾਰੇ ਗੱਲਾਂ ਕਰ ਰਹੇ ਸਨ।... ਇਹ ਜੰਗ ਸੀ।

— — —

ਦੋ ਵਿਅਕਤੀ ਆਪਸ 'ਚ ਗੱਲਾਂ ਕਰਦੇ ਨੇ ?—

"ਆਪਣੀ ਮਰਜ਼ੀ ਨਾਲ ?"

"ਹਾਂ, ਹਾਂ ਆਪਣੀ ਮਰਜ਼ੀ ਨਾਲ ਹੀ ..."

"ਕਿੰਨੀ ਉਮਰ ਹੈ ?"

"ਅਠਾਰਾਂ...ਤੂੰ ?"

"ਮੈਂ ਵੀ..."

ਦੋਵੇਂ ਇਨਸਾਨ ਅਲੱਗ ਅਲੱਗ ਟੁਰ ਗਏ ।

ਇਹ ਦੋਵੇਂ ਸਿਪਾਹੀ ਸਨ । ਯੋਧੇ !

ਦੋਵਾਂ ਚੋਂ ਇਕ ਯੁੱਧ 'ਚ ਮਰ ਗਿਆ ।

ਇਹ ਯੁੱਧ ਸੀ ।

ਜਦੋਂ ਲਾਮ ਖਤਮ ਹੋਈ ਤਾਂ ਸਿਪਾਹੀ ਘਰ ਪਰਤਿਆ । ਉਹਦੇ ਕੋਲ ਰੋਟੀ ਸੀ । ਉਹਨੇ ਵੇਖਿਆ ਕਿ ਇਕ ਹੋਰ ਇਨਸਾਨ ਕੋਲ ਵੀ ਰੋਟੀ ਹੈ । ਉਸ ਨੇ ਉਸ ਨੂੰ ਮਾਰ ਸੁਟਿਆ ।

"ਤੂੰ ਕਿਸੇ ਨੂੰ ਜਾਨੋਂ ਨਹੀਂ ਮਾਰ ਸਕਦਾ ।" ਜੱਜ ਨੇ ਕਿਹਾ ।

"ਕਿਉਂ ਨਹੀਂ ?" ਸਿਪਾਹੀ ਨੇ ਪੁਛਿਆ ।

— — —

ਜਦੋਂ ਅਮਨ ਦਾ ਜਲਸਾ ਖਤਮ ਹੋਇਆ ਤਾਂ ਮੰਤਰੀ ਲੋਕ ਸ਼ਹਿਰ 'ਚ ਗਏ । ਉਹ ਇਕ 'ਸ਼ੂਟਿੰਗ ਗੈਲਰੀ' ਕੋਲੋਂ ਲੰਘੇ ।

"ਸ੍ਰੀ ਮਾਨ ਜੀ, ਫੇਰ ਗੋਲੀ ਚਲਾਉਗੇ ?" ਲਾਲ ਬੁਲ੍ਹਾਂ ਵਾਲੀਆਂ ਮੁਟਿਆਰਾਂ ਕੂਕੀਆਂ । ਸਾਰੇ ਮੰਤਰੀਆਂ ਨੇ ਇਕ ਇਕ ਗੋਲੀ ਕਾਗਜ਼ ਦੇ ਛੋਟੇ ਛੋਟੇ ਇਨਸਾਨਾਂ ਨੂੰ ਮਾਰੀ । ਪਲ ਭਰ 'ਚ ਹੀ ਇਕ ਬੁਢੀ ਔਰਤ ਉਥੇ ਆਈ ਤੇ ਉਹਨੇ ਬੰਦੂਕ ਖੋਹ ਲਈ । ਜਦੋਂ ਤਕ ਮੰਤਰੀ ਨੇ ਉਹਨੂੰ ਵਾਪਸ ਲੈਣਾ ਚਾਹਿਆ, ਉਹਨੇ ਉਹਦੇ ਕੰਨ ਖਿਚ ਦਿਤੇ ।

ਉਹ ਇਕ ਮਾਂ ਸੀ ।

— — —

ਦੋ ਇਨਸਾਨ ਸਨ । ਜਦੋਂ ਦੋ ਵਰ੍ਹਿਆਂ ਦੇ ਸਨ ਤਾਂ ਹੱਥੋ ਪਾਈ ਹੁੰਦੇ ਸਨ । ਜਦੋਂ ਬਾਰਾਂ ਵਰ੍ਹਿਆਂ ਦੇ ਹੋਏ ਤਾਂ ਸੋਟੀਆਂ ਨਾਲ ਲੜਦੇ ਤੇ ਪੱਥਰ ਸੁਟਦੇ । ਜਦੋਂ ਬਾਈ ਵਰ੍ਹਿਆਂ ਦੇ ਹੋਏ ਤਾਂ ਇਕ ਦੂਸਰੇ ਪਿਛੇ ਬੰਦੂਕ ਚਲਾਂਦੇ ਸਨ । ਚਾਲੀ ਵਰ੍ਹਿਆਂ ਦੇ ਹੋ ਕੇ ਬੰਬ ਸੁਟਦੇ ਸਨ । ਬਾਠ ਵਰ੍ਹਿਆਂ ਦੇ ਹੋ ਕੇ ਤਾਕਤ ਦੀਆਂ ਗੋਲੀਆਂ ਖਾਂਦੇ ਸਨ । ਬਿਆਸੀ ਵਰ੍ਹਿਆਂ ਦੇ ਹੋਏ ਤਾਂ ਮਰ ਗਏ । ਉਹ ਦੋਵੇਂ ਇਕ ਦੂਸਰੇ ਦੇ ਨੇੜੇ ਹੀ ਦਫਨਾ ਦਿਤੇ ਗਏ ।

ਸੌ ਵਰ੍ਹਿਆਂ ਬਾਅਦ ਜਦੋਂ ਇਕ ਕੇਚੂਆ ਨਿਕਲਿਆ ਤੇ ਉਹਨੇ ਦੋਵਾਂ ਦੀਆਂ ਲੋਥਾਂ ਨੂੰ ਖਾਧਾ ਤਾਂ ਉਹਨੂੰ ਬਿਲਕੁਲ ਪਤਾ ਨਹੀਂ ਸੀ ਕਿ ਉਥੇ ਦੋ ਵੱਖਰੇ ਇਨਸਾਨ ਦਬੇ ਹੋਏ ਸਨ । ਉਨ੍ਹਾਂ

ਦੀ ਮਿੱਟੀ ਇਕੋ ਹੀ ਸੀ। ਬਿਲਕੁਲ ਇਕੋ ਜਿਹੀ ਮਿੱਟੀ।

— — —

ਪੰਜ ਹਜ਼ਾਰ ਵਰ੍ਹਿਆਂ ਪਿਛੋਂ ਜਦੋਂ ਇਕ ਕੀੜਾ ਧਰਤੀ ਚੋਂ ਨਿਕਲਿਆ ਤਾਂ ਉਹਨੇ ਵੇਖਿਆ—

ਬਿਰਛ ਹਾਲੇ ਵੀ ਉਹੋ ਹੀ ਬਿਰਛ ਨੇ।
ਕਾਂ ਹਾਲੇ ਵੀ ਕਾਂ ਕਾਂ ਕਰਦੇ ਨੇ।
ਕੁੱਤਿਆਂ ਨੂੰ ਹਾਲੇ ਵੀ ਹੱਡੀ ਦੀ ਤਲਾਸ਼ ਸੀ।
ਕੰਧ ਤੇ ਤਾਰੇ, ਕਾਈ ਤੇ ਸਮੁੰਦਰ ਅਤੇ ਮੱਛਰ। ਸਭ ਕੁਝ ਉਵੇਂ ਹੀ ਸੀ।
ਪਰ ਇਨਸਾਨ, ਮੁਸ਼ਕਿਲ ਨਾਲ ਹੀ ਕਿਤੇ ਕਿਤੇ ਕੋਈ ਨਜ਼ਰ ਆਉਂਦਾ ਸੀ।

———

ਬੂਟਾ ਸਿੰਘ

# ਕੌਣ ਚੁਕੇ ਲਾਸ਼ ਨੂੰ

ਹਜ਼ਰਤ ਖਵਾਜਾ ਸਯਦ ਨਸੀਰ ਉਲਾ ਹੁਸੈਨ ਸ਼ਾਹ ਜਾਮਨੀ, ਦਰਗਾਹ ਸ਼ਰੀਫ ਦੇ ਅੱਠਵੇਂ ਸਜਾਦਾ (ਗੱਦੀ) ਨਸ਼ੀਨ ਸਨ। ਉਨ੍ਹਾਂ ਨੇ ਅਜੇ ਤਕ ਆਪਣੇ ਵੱਡੇ ਵਡੇਰਿਆਂ ਦੀਆਂ ਪੁਰਾਣੀਆਂ ਰਵਾਇਤਾਂ ਨੂੰ ਕਾਇਮ ਰੱਖਿਆ ਹੋਇਆ ਸੀ। ਉਹ ਪਹਿਲੇ ਪੀਰਾਂ ਵਾਂਗ ਆਪਣੇ ਹੁਜਰੇ ਵਿਚ ਸਵੇਰੇ ਸ਼ਾਮ ਲੰਮਾ ਚੋਗਾ ਪਾ ਕੇ ਬੈਠਦੇ। ਹੁਜਰੇ ਦਾ ਦਰਵਾਜ਼ਾ ਦੋ ਘੰਟੇ ਸਵੇਰ ਤੇ ਦੋ ਘੰਟੇ ਸ਼ਾਮ ਨੂੰ ਖੁਲ੍ਹਦਾ। ਦਰਸ਼ਨ ਅਭਿਲਾਸ਼ੀ ਲਾਈਨਾਂ ਲਾ ਕੇ ਖਲੋਤੇ ਰਹਿੰਦੇ। ਤੇ ਵਾਰੀ ਵਾਰੀ ਉਨ੍ਹਾਂ ਨੂੰ ਸਜਦਾ ਕਰਕੇ ਉਨ੍ਹਾਂ ਦੇ ਹੱਥਾਂ ਨੂੰ ਚੁੰਮ ਬਰਕਤਾਂ ਨਾਲ ਝੋਲੀਆਂ ਭਰ ਘਰਾਂ ਨੂੰ ਮੁੜਦੇ। ਪੀਰ ਸਾਹਿਬ ਤਵੀਤ ਧਾਗੇ ਦੇ ਨਾਲ ਆਪਣੀ ਬਰਕਤ ਦੀ ਫੂਕ ਵੀ ਮਾਰਦੇ ਤਾਂ ਰੋਗੀਆਂ ਦੇ ਰੋਗ ਕੱਟ ਜਾਂਦੇ। ਪਰ ਦਰਵਾਜ਼ਾ ਆਪਣੇ ਨਿਸ਼ਚਿਤ ਸਮੇਂ ਹੀ ਖੁਲ੍ਹਦਾ। ਤੇ ਕਿਸੇ ਨੂੰ ਜੁਰਅਤ ਨਾ ਹੁੰਦੀ ਕਿ ਪਿਛਲੇ ਪਾਸਿਉਂ ਅੰਦਰ ਝਾਕ ਵੀ ਸਕੇ। ਉਹ ਕਰਨੀ ਵਾਲੇ ਦਰਵੇਸ਼ ਸਨ। ਤੇ ਉਨ੍ਹਾਂ ਦੇ ਮੂੰਹੋਂ ਨਿਕਲਿਆ ਸਹਿਜ ਸੁਭਾ ਬੋਲ ਝਟ ਪੂਰਾ ਹੁੰਦਾ ਸੀ। ਉਨ੍ਹਾਂ ਦੇ ਤਪ ਤੇਜ਼ ਸਾਹਵੇਂ ਕਿਸੇ ਦਾ ਹੀਆ ਨਹੀਂ ਸੀ ਪੈਂਦਾ ਕਿ ਉਨ੍ਹਾਂ ਦੇ ਚਿਹਰੇ ਵੱਲ ਤਕ ਸਕੇ। ਜਿਹੜਾ ਵੀ ਸਜਦਾ ਕਰਨ ਆਉਂਦਾ ਉਸ ਦੇ ਨੇਤਰ ਉਪਰ ਨਾ ਉਠ ਸਕਦੇ।

ਨੌਕਰ ਤਾਂ ਪੀਰ ਸਾਹਿਬ ਦੇ ਹੁਕਮ ਨਾਲ ਪੱਥਰ ਬਣਕੇ ਖਲੋਤੇ ਰਹਿੰਦੇ। ਕੀ ਮਜਾਲ ਸੀ ਕੋਈ ਬਿਨਾਂ ਹੁਕਮ ਵਕਤ ਤੋਂ ਪਹਿਲਾਂ ਇਧਰ ਉਧਰ ਹੋ ਸਕੇ।

ਖਵਾਜਾ ਸਾਹਿਬ ਭਾਰਤ ਦੇ ਪ੍ਰਸਿੱਧ ਦਰਵੇਸ਼ਾਂ ਵਿਚੋਂ ਸਨ ਜਿਨ੍ਹਾਂ ਕੋਲ ਦੂਰ ਦੂਰ ਤੋਂ ਵੱਡੇ ਵੱਡੇ ਨੇਤਾ, ਸਿਆਸਤਦਾਨ ਆ ਕੇ ਮਸ਼ਵਰੇ ਲੈਂਦੇ ਤੇ ਆਖਦੇ, 'ਯਾ ਹਜ਼ਰਤ ਸਾਡੇ ਸਿਰ ਉਤੇ ਆਪਣੀ ਮਿਹਰ ਦਾ ਹੱਥ ਰੱਖੀਂ। ਸ਼ਹਿਨਸ਼ਾਹ ਤੇਰੇ ਬਿਨਾਂ ਸਾਡਾ ਹੋਰ ਕੋਈ ਨਹੀਂ।' ਜਦ ਖਵਾਜਾ ਸਾਹਿਬ ਲੋਕਾਂ ਦੀਆਂ ਅਜਿਹੀਆਂ ਤਰਲੇ ਭਰੀਆਂ ਗੱਲਾਂ ਸੁਣਦੇ ਤਾਂ ਵੱਡੇ ਹਾਤੇ ਵਿਚ ਬਣੇ ਮਿਜ਼ਾਰ ਵੱਲ ਇਸ਼ਾਰਾ ਕਰਦੇ ਜਿਸ ਦਾ ਇਹ ਅਰਥ ਹੁੰਦਾ ਮੈਂ ਕੁਝ ਨਹੀਂ ਜੋ ਕੁਝ ਹੈ ਉਹ ਹੈ ਜਿਹੜਾ ਮਿਜ਼ਾਰ ਵਿਚ ਸਾਰੀਆਂ ਬਰਕਤਾਂ ਲੈ ਕੇ ਸੁੱਤਾ ਹੋਇਆ ਹੈ।

ਪੀਰ ਜਾਮਨੀ ਸ਼ਾਹ ਦੀ ਦਰਗਾਹ ਉਤੇ ਹਰ ਵੇਲੇ ਮੇਲਾ ਲੱਗਾ ਰਹਿੰਦਾ। ਇਸਤਰੀਆਂ ਮਰਦ ਦੂਰ ਦੂਰ ਤੋਂ ਆਉਂਦੇ। ਸਜਦੇ ਕਰਦੇ, ਦਵਾਵਾਂ ਮੰਗਦੇ ਤੇ ਕਿੰਨਾ ਕਿੰਨਾ ਚਿਰ ਵਿਸਮਾਦ ਵਿਚ ਅੱਖਾਂ ਮੀਟ ਗੋਡੇ ਮੂਧੇ ਮਾਰ ਬੈਠੇ ਰਹਿੰਦੇ। ਲੋਕਾਂ ਦਾ ਖਿਆਲ ਸੀ ਕਿ ਦਰਗਾਹ ਸ਼ਰੀਫ ਉਤੇ ਆ ਕੇ ਜਿਹੜਾ ਇਕ ਵਾਰੀ ਦਵਾ ਮੰਗ ਲੈਂਦਾ ਹੈ, ਉਸ ਦੀ ਅਰਜ਼ ਘਰ ਪਹੁੰਚਦਿਆਂ ਤਕ ਪੂਰੀ ਹੋ ਜਾਂਦੀ ਹੈ। ਪੀਰਾਨੇ ਪੀਰ ਸ਼ੇਖ ਉਲ ਮੁਸ਼ੈਖ ਹਜ਼ਰਤ ਖਵਾਜਾ ਨਸਰੁਉਲਾ ਸ਼ਾਹ ਜਾਮਨੀ ਜ਼ਾਹਰੀ ਕਲਾ ਵਾਲਾ ਪੀਰ ਹੈ। ਜਿਹੜਾ ਇਕ ਵਾਰੀ ਦਰਗਾਹ ਵਿਚ ਆਣ ਵੜਦਾ ਹੈ, ਉਸ ਦੇ

ਸਭ ਦੁਖ ਦੂਰ ਹੋ ਜਾਂਦੇ ਨੇ । ਉਸ ਦੀ ਤੜਫਦੀ ਰੂਹ ਨੂੰ ਤਸਕੀਨ ਮਿਲਦੀ ਹੈ । ਤੇ ਆਕਬਤ ਦੇ ਦਰਵਾਜ਼ੇ ਖ਼ੁਲ੍ਹ ਜਾਂਦੇ ਹਨ ।

ਹਰ ਜੁਮੇਰਾਤ ਨੂੰ ਸ਼ਾਮ ਵੇਲੇ ਦਰਗਾਹ ਦੇ ਖੁਲ੍ਹੇ ਦਲਾਨ ਵਿਚ ਕਵਾਲੀ ਹੁੰਦੀ ਤਾਂ ਸ਼ਰਧਾਲੂ ਮਿਜ਼ਾਰ ਸ਼ਰੀਫ ਦੇ ਦਵਾਲੇ, ਸੰਗ ਮਰਮਰ ਦੇ ਬਣੇ ਫਰਸ਼ ਉਤੇ ਚੌਕੜੀਆਂ ਮਾਰ ਬੈਠ ਜਾਂਦੇ । ਜਦ ਢੋਲਕੀ ਦੀ ਧਮਕ ਨਾਲ ਕਵਾਲ ਸ਼ੁਰੂ ਕਰਦੇ ਤਾਂ ਸਾਰਿਆਂ ਉਤੇ ਸਕਤਾ ਤਾਰੀ ਹੋ ਜਾਂਦਾ ।

ਹਜ਼ਰਤ ਖਵਾਜਾ ਜਾਮਨੀ ।
ਤੂੰ ਪੀਰਾਂ ਦਾ ਪੀਰ ਹੈਂ ।
ਦੁਖੀਆਂ ਦੇ ਮਨ ਦੀ ਧੀਰ ਹੈਂ ।
ਅੱਲਾ ਨੇ ਤੈਨੂੰ ਭੇਜਿਆ,
ਤੂੰ ਬਖਸ਼ਦਾ ਤਕਸੀਰ ਹੈਂ ।
ਯਾ ਹਜ਼ਰਤ ਖਵਾਜਾ ਜਾਮਨੀ......।

ਇਨ੍ਹਾਂ ਬੋਲਾਂ ਨਾਲ ਸਾਰੀ ਫਿਜ਼ਾ ਗੂੰਜ ਉਠਦੀ । ਮਸਜਿਦ ਉਤੇ ਵੱਡਾ ਚੋਗਾ ਪਾ ਕੇ ਬੈਠੇ ਗੱਦੀ (ਸਜਾਦਾ) ਨਸ਼ੀਨ ਸ਼ਾਹ ਸਾਹਿਬ ਨੂੰ ਹਾਲ ਪੈ ਜਾਂਦਾ ਤੇ ਉਹ ਲੜਖੜਾਉਂਦੇ ਹੋਏ ਭੱਜਕੇ ਦਰਗਾਹ ਦੇ ਬਾਹਰਲੇ ਥੰਮ ਨਾਲ ਆਪਣਾ ਸਿਰ ਮਾਰ ਦੇਂਦੇ । ਉਨ੍ਹਾਂ ਦੇ ਮੱਥੇ ਵਿਚੋਂ ਲਹੂ ਦੀ ਤਤੀਰੀ ਨਿਕਲ ਪੈਂਦੀ । ਇਹ ਤੱਕ ਕਵਾਲਾਂ ਦੀਆਂ ਸੁਰਾਂ ਹੋਰ ਉਚੀਆਂ ਹੋ ਜਾਂਦੀਆਂ ਤੇ ਸੇਵਾਦਾਰ ਸ਼ਾਹ ਸਾਹਿਬ ਦੇ ਮਥੇ ਅਤੇ ਥੰਮ ਵਿਚਕਾਰ ਨਿੱਕੇ ਨਿੱਕੇ ਸਿਰ੍ਹਾਣੇ ਰੱਖ ਦੇਂਦੇ ਤੇ ਸ਼ਾਹ ਸਾਹਿਬ ਦੇ ਮੱਥੇ ਨੂੰ ਹੋਰ ਜ਼ਖਮੀ ਹੋਣ ਤੋਂ ਬਚਾ ਲੈਂਦੇ । ਕਈਆਂ ਹੋਰਨਾਂ ਨੂੰ ਵੀ ਹਾਲ ਪੈਂਦਾ ਤਾਂ ਸੇਵਾਦਾਰ ਲੱਕੋਂ ਫੜ ਪਰੇ ਘਸੀਟ ਕੇ ਸੁਟ ਦਿੰਦੇ ।

ਖਵਾਜਾ ਸਾਹਿਬ ਦੇ ਮੱਥੇ ਉਤੇ ਮਹਿਰਾਬ ਦੇ ਨਾਲ ਜ਼ਖਮਾਂ ਦੇ ਕਈ ਨਿਸ਼ਾਨ ਅੱਜ ਤੱਕ ਨਜ਼ਰ ਆਉਂਦੇ ਸਨ ।...ਸ਼ਾਹ ਸਾਹਿਬ ਜਿਸ ਦਿਨ ਕਵਾਲੀ ਦੀ ਮਜਲਿਸ ਵਿਚ ਆ ਕੇ ਬੈਠਦੇ ਤਾਂ ਹੋਰ ਰੌਣਕਾਂ ਵੱਧ ਜਾਂਦੀਆਂ । ਕਵਾਲਾਂ ਦੀ ਹਰ ਤਾਨ ਉਤੇ ਰੁਪਈਏ ਦੇਂਦੇ । ਉਨ੍ਹਾਂ ਨੂੰ ਖਿਲਤਾਂ ਤੇ ਖਿਤਾਬ ਬਖਸ਼ਦੇ । ਖਵਾਜਾ ਸਾਹਿਬ ਦੀ ਮਿਹਰ ਕਰਕੇ ਸ਼ੋਰਸ਼ ਕਵਾਲ ਨੂੰ ਕਲਾਮ ਰਾਗੀ ਦਾ ਰੁਤਬਾ ਪ੍ਰਾਪਤ ਹੋਇਆ ਸੀ । ਸ਼ਾਹ ਸਾਹਿਬ ਦੀ ਬਰਕਤ ਨਾਲ ਅਹਿਮਦ ਕਵਾਲ ਤਾਨਸੈਨ ਸਾਨੀ ਦੇ ਨਾਂ ਨਾਲ ਪ੍ਰਸਿੱਧ ਹੋਇਆ ।

ਜਦ ਕਦੇ ਖਵਾਜਾ ਸਾਹਿਬ ਵਲੋਂ ਫਰਮਾਨ ਹੁੰਦਾ ਕਿ ਅੱਜ ਉਹ ਆਪ ਕਵਾਲੀ ਦੀ ਮਜਲਸ ਵਿਚ ਬਰਾਜਮਾਨ ਹੋਣਗੇ ਤਾਂ ਉਨ੍ਹਾਂ ਲਈ ਕਾਲੀਨ ਵਿਛਾਏ ਜਾਂਦੇ । ਪਿਛਲੇ ਪਾਸੇ ਗਾਉ ਤਕੀਏ ਰੱਖੇ ਜਾਂਦੇ । ਗੁਲਾਬ ਅਤੇ ਕਿਉੜੇ ਦੇ ਅਰਕ ਨਾਲ ਭਰੀਆਂ ਅਤਰ ਦਾਨੀਆਂ ਰੱਖੀਆਂ ਜਾਂਦੀਆਂ । ਤੇ ਹਰ ਥੰਮ ਦੇ ਕੋਲ ਇਕ ਇਕ ਸੇਵਾਦਾਰ ਨਿਕੇ ਨਿਕੇ ਸਰਾਹਣੇ ਦੇ ਕੇ ਬਿਠਾਇਆ ਜਾਂਦਾ ਤਾਕਿ ਵਜਦ ਵਿਚ ਆਏ ਟੱਕਰਾਂ ਮਾਰਦੇ ਖਵਾਜਾ ਸਾਹਿਬ ਦੇ ਮੱਥੇ ਨੂੰ ਹਰ ਤਰ੍ਹਾਂ ਨਾਲ ਬਚਾਇਆ ਜਾਵੇ । ਕੋਈ ਸੇਵਾਦਾਰ ਉਨ੍ਹਾਂ ਦੇ ਸਰੀਰ ਨੂੰ ਹੱਥ ਨਾ ਲਾ ਸਕਦਾ । ਕੋਈ ਉਨ੍ਹਾਂ ਨੂੰ ਟੱਕਰਾਂ ਮਾਰਨ ਤੋਂ ਹਟਾ ਨਾ ਸਕਦਾ । ਤੇ ਕਵਾਲੀ ਦੇ ਖਾਤਮੇ ਉਤੇ ਜਦ ਉਹ ਆਪ ਹੀ ਨਢਾਲ

ਹੋ ਕੇ ਡਿਗਦੇ ਤਾਂ ਪੰਜ ਸੱਤ ਸੇਵਾਦਾਰ ਬੜੇ ਸਤਿਕਾਰ ਨਾਲ ਚੁਕ ਉਨ੍ਹਾਂ ਨੂੰ ਹੁਜਰੇ ਵਿਚ ਪਹੁੰਚਾਉਂਦੇ। ਉਨ੍ਹਾਂ ਦੇ ਮੂੰਹ ਉਤੇ ਗੁਲਾਬ ਤੇ ਕਿਉੜੇ ਦੇ ਅਰਕਾਂ ਦੇ ਛੱਟੇ ਮਾਰੇ ਜਾਂਦੇ। ਅਬਦੁਲ ਗਨੀ ਅੱਤਾਰ ਦੀ ਦੁਕਾਨ ਤੋਂ ਲਿਆਂਦਾ ਸੰਦਲੀ ਸ਼ਰਬਤ, ਕਿਉੜੇ ਦੇ ਅਰਕ ਵਿਚ ਘੋਲ ਕੇ ਪਿਲਾਇਆ ਜਾਂਦਾ। ਜਦ ਤਕ ਖਵਾਜਾ ਸਾਹਿਬ ਦੀ ਸੁਰਤ ਨਾ ਪਰਤਦੀ ਲੋਕ ਹੁਜਰੇ ਸਾਹਮਣੇ ਬੈਠੇ, ਖਵਾਜਾ ਸਾਹਿਬ ਦੀਆਂ ਬਖਸ਼ਸ਼ਾਂ, ਰਿਆਜ਼ਤਾਂ ਤੇ ਕਰਾਮਾਤਾਂ ਦੇ ਕਿੱਸੇ ਇਕ ਦੂਜੇ ਨੂੰ ਸੁਣਾਉਂਦੇ। ਲੋਕਾਂ ਦੇ ਅਥਰੂ ਵਗਦੇ ਤੇ ਅੱਲਾ ਵਲੋਂ ਭੇਜੇ ਖਵਾਜਾ ਸਾਹਿਬ ਦੇ ਸਦਕੇ ਜਾਂਦੇ।

ਖਵਾਜਾ ਸਾਹਿਬ ਦੇ ਹੁਜਰੇ ਅੰਦਰ ਕੋਈ ਬਿਨਾ ਆਗਿਆ ਪੈਰ ਨਹੀਂ ਸੀ ਰੱਖ ਸਕਦਾ। ਉਹ ਰੱਬ ਦੇ ਧਿਆਨ ਵਿਚ ਰੰਗੇ ਜਾਂ ਤਸਬੀ ਫੇਰਦੇ ਰਹਿੰਦੇ ਜਾਂ ਕੁਝ ਲਿਖਦੇ ਰਹਿੰਦੇ। ਇਕ ਦਿਨ ਦਿੱਲੀ ਦੀ ਪ੍ਰਸਿੱਧ ਡੇਰੇਦਾਰ ਖਾਨਗੀ (ਕੰਜਰੀ) ਰਾਜ ਜਬੇਦਾ ਚੁਪ ਚਾਪ ਉਨ੍ਹਾਂ ਦੇ ਹੁਜਰੇ ਅੰਦਰ ਆ ਵੜੀ। ਉਸ ਨੇ ਖਵਾਜਾ ਸਾਹਿਬ ਨੂੰ ਦਲ੍ਹੀਜਾਂ ਵਿਚ ਖਲੋ ਸਜਦਾ ਕੀਤਾ ਤਾਂ ਖਵਾਜਾ ਸਾਹਿਬ ਕੋਲ ਬੈਠੇ ਮੌਲਾਨਾ ਹਾਫਿਜ਼ ਮਦਨੀ ਤੜਫ ਉਠੇ ਤੇ ਕਿਹਾ, "ਯਾ ਹਜ਼ਰਤ ਇਹ ਕੀ ਖਰਾਫਾਤ ਹੈ ਲਾ, ਹੁਲਾਵਲਾ ਕੁਵਤਾ, ਯਾ ਹਜ਼ਰਤ ਤੇਰੇ ਹੁਜਰੇ ਵਿਚ ਖਾਨਗੀਆਂ। ਤੋਬਾ ਮੇਰੇ ਅੱਲਾ! ਮੈਨੂੰ ਬਚਾ।" ਇਹ ਸੁਣ ਜਬੇਦਾ ਦੇ ਅਥਰੂ ਨਿਕਲ ਆਏ ਤਾਂ ਖਵਾਜਾ ਸਾਹਿਬ ਨੇ ਕਿਹਾ "ਉਏ ਮਦਨੀ ਤੂੰ ਦਰਵੇਸ਼ੀ ਦਾ ਚੋਗਾ ਪਾਈ ਫਿਰਨਾ ਏਂ। ਇਸ ਨਾਲ ਹੱਥ ਮਿਲਾ ਜੇ ਬਖਸ਼ਿਆ ਜਾਣਾ ਈ। ਮੇਰਾ ਤੇ ਇਸ ਦਾ ਇਕੋ ਪੇਸ਼ਾ ਹੈ। ਇਹ ਸੁੰਦਰ ਬਣ ਕੇ ਆਪਣੇ ਗਾਹਕਾਂ ਨੂੰ ਮੋਂਹਦੀ ਹੈ ਤੇ ਮੈਂ ਚੋਗਾ ਪਾ ਕੇ ਆਪਣੇ ਮੁਰੀਦਾਂ ਨੂੰ ਮੋਂਹਦਾ ਹਾਂ। ਮੇਰੇ ਤੇ ਇਸ ਵਿਚ ਕੋਈ ਫਰਕ ਨਹੀਂ। ਲੈ ਇਸ ਖਾਨਗੀ ਨਾਲ ਦਸਤ ਪੰਜਾ।" ਕਹਿੰਦੇ ਨੇ ਇਨ੍ਹਾਂ ਸ਼ਬਦਾਂ ਨ ਲ ਖਾਨਗੀ ਦੀ ਰੂਹ ਬਦਲ ਗਈ। ਉਸ ਨੇ ਆਪਣੇ ਪੇਸ਼ੇ ਤੋਂ ਤੋਬਾ ਕੀਤੀ ਤੇ ਸਾਰੀ ਜ਼ਿੰਦਗੀ ਮਿਜ਼ਾਰ ਦੀਆਂ ਪਰਕਰਮਾਂ ਵਿਚ ਝਾੜੂ ਦੇਂਦੀ ਰਹੀ।

ਗੱਦੀ ਨਸ਼ੀਨ ਖਵਾਜਾ ਸਾਹਿਬ ਪੀਰ ਜਾਮਨੀ ਨਾਂ ਨਾਲ ਵੀ ਸਤਿਕਾਰੇ ਜਾਂਦੇ। ਕਿਹਾ ਜਾਂਦਾ ਸੀ ਕਿ ਪੀਰਰਾਨੇ ਪੀਰ ਸ਼ੇਖ ਉਲ ਮੁਸ਼ੈਖ ਹਜ਼ਰਤ ਖਵਾਜਾ ਨਸਰੁਉਲਾ ਸ਼ਾਹ ਔਰੰਗਜ਼ੇਬ ਦੇ ਸਮੇਂ ਗਜ਼ਨੀ ਤੋਂ ਆਏ ਸਨ। ਤੇ ਉਨ੍ਹਾਂ ਇਕ ਸੁੱਕੇ ਹੋਏ ਜਾਮਨੂ ਦੇ ਦਰੱਖਤ ਥੱਲੇ ਬੈਠ ਕੇ ਏਨੀ ਅਬਾਦਤ ਕੀਤੀ ਕਿ ਉਹ ਜਾਮਨੂ ਦਾ ਰੁੱਖ ਹਰਾ ਹੋ ਗਿਆ ਤੇ ਉਨ੍ਹਾਂ ਨੂੰ ਸਾਰੇ ਪੀਰ ਜਾਮਨੀ ਆਖਣ ਲੱਗ ਪਏ। ਤੇ ਉਹ ਜਾਮਨੂ ਦਾ ਰੁੱਖ ਅਜੇ ਵੀ ਹੁਜਰੇ ਦੇ ਪਿਛਵਾੜੇ ਕਾਇਮ ਹੈ ਤੇ ਲੋਕ ਉਸ ਦੇ ਸੱਕ ਲੈ ਕੇ ਜਾਂਦੇ ਹਨ ਜਿਹੜਾ ਸੁੱਕੇ ਬੱਚਿਆਂ ਨੂੰ ਪਾਣੀ ਵਿਚ ਘੋਲ ਕੇ ਪਿਲਾਇਆ ਜਾਂਦਾ ਹੈ ਤੇ ਬੱਚੇ ਨੌ ਬਰ ਨੌ ਹੋ ਜਾਂਦੇ ਨੇ।

ਦਰਗਾਹ ਸ਼ਰੀਫ਼ ਦੇ ਨਾਂ ਲੱਖਾਂ ਰੁਪਈਆਂ ਦੀ ਜਾਇਦਾਦ ਸੀ ਜਿਸ ਦੀ ਸਾਰੀ ਆਮਦਨ ਗੱਦੀ ਨਸ਼ੀਨ ਹੀ ਖਰਚ ਕਰ ਸਕਦਾ ਤੇ ਉਸ ਦੇ ਹੁਕਮ ਤੋਂ ਬਿਨਾਂ ਇਕ ਪੈਸਾ ਵੀ ਇਧਰ ਉਧਰ ਨਹੀਂ ਸੀ ਹੋ ਸਕਦਾ।

ਲੋਕਾਂ ਦਾ ਖਿਆਲ ਸੀ ਕਿ ਖਵਾਜਾ ਸਾਹਿਬ ਦਾ ਵੱਡਾ ਸਾਹਿਬਜ਼ਾਦਾ ਨਾਲਾਇਕ ਨਿਕਲਿਆ ਹੈ। ਉਸ ਨੂੰ ਆਪਣੇ ਪਿਤਾ ਦੀ ਅਜ਼ਮਤ ਦਾ ਪਤਾ ਨਹੀਂ ......ਛੋਟਾ ਸਾਹਿਬਜ਼ਾਦਾ ਹਰ ਸਮੇਂ ਖਵਾਜਾ ਸਾਹਿਬ ਦੇ ਹੁਕਮ ਵਿਚ ਖੜਾ ਰਹਿੰਦਾ। ਤੇ ਦਰਗਾਹ ਸ਼ਰੀਫ ਦੇ ਇੰਤਜ਼ਾਮ

ਵਿਚ ਹਮੇਸ਼ਾ ਹੱਥ ਵਟਾਉਂਦਾ। ਉਹ ਪੱਕਾ ਸ਼ਰੀ ਆਦਮੀ ਸੀ ਤੇ ਆਪਣੇ ਵੱਡੇ ਭਰਾ ਦੀ ਆਜ਼ਾਦ ਖਿਆਲੀ ਉਸ ਨੂੰ ਜ਼ਰਾ ਨਹੀਂ ਸੀ ਭਾਉਂਦੀ।

ਗਰਮੀ ਸਖਤ ਪੈ ਰਹੀ ਸੀ। ਤੇ ਜਦ ਸ਼ਾਮ ਨੂੰ ਹੁਜਰੇ ਦਾ ਬੂਹਾ ਨਾ ਖੁਲ੍ਹਿਆ ਤਾਂ ਲੋਕਾਂ ਵਿਚ ਬੇਚੈਨੀ ਵੱਧ ਗਈ। ਜਦ ਛੋਟੇ ਸਾਹਿਬਜ਼ਾਦਾ ਸਾਹਿਬ ਦਰਵਾਜ਼ਾ ਤੋੜ ਅੰਦਰ ਵੜੇ ਤਾਂ ਉਨ੍ਹਾਂ ਦੀ ਧਾਹ ਨਿਕਲ ਗਈ। ਪੀਰ ਸਾਹਿਬ ਅੱਲਾ ਨੂੰ ਪਿਆਰੇ ਹੋ ਗਏ ਸਨ। ਤਸਬੀ ਉਵੇਂ ਹੀ ਉਨ੍ਹਾਂ ਦੇ ਹੱਥ ਵਿਚ ਸੀ। ਸਾਹਿਬਜ਼ਾਦੇ ਦੀ ਚੀਕ ਸੁਣ ਦੁਨੀਆਂ ਇਕੱਠੀ ਹੋ ਗਈ ਤੇ ਸਾਰੇ ਸ਼ਹਿਰ ਵਿਚ ਇਹ ਖ਼ਬਰ ਹੋ ਗਈ ਕਿ ਖ਼ਵਾਜਾ ਜਾਮਨੀ ਦਾ ਵਸਾਲ ਹੋ ਗਿਆ ਹੈ। ਲੋਕ ਦੂਰ ਦੂਰ ਤੋਂ ਆ ਗਏ। ਖਵਾਜਾ ਸਾਹਿਬ ਦੇ ਸ਼ਰੀਰ ਨੂੰ ਬਰਫ ਵਿਚ ਰੱਖ ਦਿਤਾ ਗਿਆ। ਤੇ ਵੱਡੇ ਸਾਹਿਬਜ਼ਾਦੇ ਦੀ ਉਡੀਕ ਹੋਣ ਲੱਗ ਪਈ। ਉਹ ਹੈਦਰਾਬਾਦ ਤੋਂ ਹਵਾਈ ਜਹਾਜ਼ ਰਾਹੀਂ ਸਵੇਰ ਸਾਰ ਪਹੁੰਚੇ। ਅੱਗੇ ਮਯੀਅਤ ਤਿਆਰ ਸੀ। ਵੱਡਾ ਸਾਹਿਬਜ਼ਾਦਾ ਧਾਈਆਂ ਮਾਰ ਰੋਇਆ। ਤੇ ਜਦ ਲੋਕ ਅਰਥੀ ਚੁਕਣ ਲੱਗੇ ਤਾਂ ਉਸ ਕਿਹਾ, "ਕੋਈ ਮਈਯਤ ਨਹੀਂ ਉਠਾ ਸਕਦਾ। ਪਹਿਲਾਂ ਗੱਦੀ ਦਾ ਫੈਸਲਾ ਹੋਵੇਗਾ ਫਿਰ ਮਈਯਤ ਉਠਾਈ ਜਾਏਗੀ। ਗੱਦੀ ਦਾ ਵਲੀ ਅਹਿਦ ਮੈਂ ਹਾਂ।" ਖਵਾਜਾ ਜਾਮਨੀ ਦੀ ਅਰਥੀ ਕਈ ਘੰਟੇ ਉਸ ਸੁੱਕੇ ਹੋਏ ਜਾਮਨੂੰ ਹੇਠਾਂ ਪਈ ਰਹੀ। ਤੇ ਇਸ ਤਰ੍ਹਾਂ ਜਾਪਦਾ ਸੀ ਜਿਵੇਂ ਖਵਾਜਾ ਸਾਹਿਬ ਦੀਆਂ ਕਰਾਮਾਤਾਂ ਫਿਰ ਜਾਮਨੂੰ ਵਾਂਗ ਸੁਕ ਗਈਆਂ ਹਨ।

— — — —

ਸਰਵਣ ਸਿੰਘ

# ਉਡਦੀ ਧੂੜ ਦਿਸੇ

ਹੁਣ ਵੀ ਜਦ ਕਦੇ ਨ੍ਹੇਰੀ ਆਉਂਦੀ ਐ, ਮੈਨੂੰ ਦੁੱਲਾ ਯਾਦ ਆ ਜਾਂਦੈ ਤੇ ਉਹਦੀਅ ਤਵੀਤੀਆਂ ਅੱਖਾਂ ਅੱਗੇ ਲਿਸ਼ਕ ਉਠਦੀਐਂ ।

ਉਹ ਸਾਡੇ ਪਿੰਡ ਦਾ ਵਾਗੀ ਸੀ । ਉਹਨੇ ਵੀਹ ਵਰ੍ਹੇ ਵੱਗ ਚਾਰਿਆ । ਉਹ ਤੜਕਸਾਰ ਜਾਗਦਾ । ਸੁਸਤ ਉਦਾਸ ਕਦਮ ਪੁਟਦਾ ਤੇ ਹੌਲੀ ਹੌਲੀ ਰੋਟੀ ਟੁੱਕ ਦਾ ਆਹਰ ਪਾਹਰ ਕਰਦਾ । ਜਦੋਂ ਧੁੱਪਾਂ ਚੜ੍ਹਦੀਆਂ ਉਹ ਤੇਲ-ਰੰਗੀ ਕੂਲੀ ਸੋਟੀ ਉਤੇ ਚਾਹ ਵਾਲੀ ਪਤੀਲੀ ਟੰਗੀ ਰੌੜਾਂ ਵੱਲ ਹੋ ਤੁਰਦਾ । ਨਾਲ ਉਹਦੇ ਡੱਬੀ ਬੱਕਰੀ ਹੁੰਦੀ । ਉਹਦੇ ਗਲ ਦੀ ਝਾਂਜਰ ਛਣਕਦੀ । ਰੌੜਾਂ ਵਿਚ ਵੱਗ ਕੱਠਾ ਹੁੰਦਾ ਰਹਿੰਦਾ, ਵਾਗੀ ਚਿਲਮ ਲਾਈ ਰਖਦਾ । ਹੌਲੀ ਹੌਲੀ ਉਹਦੀਆਂ ਅੱਖਾਂ ਮਘਦੀਆਂ, ਨਸ਼ਾ ਭਖਦਾ ਤੇ ਉਹ ਵੱਗ ਨੂੰ ਹੋਕਰਾ ਮਾਰਦਾ । ਗਊਆਂ ਗਲ ਘੰਡ ਖੜਕਦੇ ਤੇ ਧੂੜ ਉਡਾਉਂਦਾ ਵੱਗ ਰੋਹੀ ਨੂੰ ਤੁਰ ਪੈਂਦਾ ।

ਜਦੋਂ ਚੇਤ ਆਉਂਦਾ, ਰੁੱਤ ਮਹਿਕਦੀ, ਵਾਗੀ ਮੁਰਝਾਇਆ ਰਹਿੰਦਾ । ਜਦੋਂ ਜੇਠ ਆਉਂਦਾ, ਰੁਤ ਮੁਰਝਾਂਦੀ, ਵਾਗੀ ਮਹਿਕਦਾ । ਉਹ ਕਿਸੇ ਪੁਗਣ ਵਾਲੀ ਆਸ ਵਿਚ ਮਖ਼ਮੂਰ ਫਿਰਦਾ । ਉਨ੍ਹੀਂ ਦਿਨੀਂ ਉਹਦੇ ਹੋਕਰੇ ਉਚੇ ਹੁੰਦੇ, ਉਹਦੇ ਕਦਮਾਂ 'ਚ ਕਾਹਲ ਹੁੰਦੀ ਤੇ ਅੱਖਾਂ ਵਿਚ ਪਿਆਰੀ ਲੋਚਾ । ਉਹਦੀ ਨਿਗਾਹ ਵਰੋਲੇ ਵਾਂਗ ਘੁੰਮਦੀ, ਚੜ੍ਹਦੀ, ਗੁਆਚਦੀ । ਉਹ ਨੀਝਾਂ ਲਾ ਲਾ ਵੇਂਹਦਾ, ਪਛਾਣਦਾ । ਦਿਨ ਢਲੇ ਜਦੋਂ ਲੂ ਵਗਦੀ, ਚੁਫੇਰੇ ਚੁੱਪ ਹੁੰਦੀ, ਉਹ ਟਿੱਬੇ ਦੀ ਕੁੱਖ ਵਿਚ ਢਾਲੂ ਕਿਕਰ ਹੇਠ ਆ ਬਹਿੰਦਾ । ਕੋਲ ਉਹਦੇ ਮੱਝਾਂ ਚਾਰਨ ਵਾਲੇ ਮੁੰਡੇ ਆਉਂਦੇ । ਪਰ੍ਹਾਂ ਕਾਹਲੇ ਬੁਲਿਆਂ ਨਾਲ ਗਰਦਾਂ ਉਡਦੀਆਂ, ਖੇਤਾਂ ਉਤੇ ਸੇਕ ਦੀਆਂ ਧਾਰੀਆਂ ਲਹਿਰਦੀਆਂ, ਕਿਕਰ ਦੇ ਤੁੱਕੇ ਡਿਗਦੇ ਤੇ ਲੂ–ਮਾਰੀਆਂ ਘੁੱਗੀਆਂ ਬੋਲਦੀਆਂ । ਮੁੰਡੇ ਨਿੱਕਾ ਨਿੱਕਾ ਹਾਸਾ ਹੱਸਦੇ, ਵਾਗੀ ਹੁੰਗਾਰਾ ਭਰਦਾ । ਫਿਰ ਚਾਹ ਬਣਦੀ, ਵਾਗੀ ਮਘਦਾ ਤੇ ਵਿਰਲੀ ਛਾਵੇਂ ਉਹ ਜੋ ਸੋਚਦਾ, ਦੱਸਦਾ......

ਜੇਠ ਮਹੀਨਾ ਸੀ ਤੇ ਤਿਖੜ ਦਪਹਿਰਾ । ਉਦੋਂ ਉਹਦੇ ਮੁਛ ਫੁਟੀ ਸੀ । ਵੱਗ ਨੂੰ ਢਾਬ ਕੰਢੇ ਕਿਕਰੀਆਂ ਦੀ ਛਾਵੇਂ ਬਹਾ, ਉਹ ਢਾਲੂ ਕਿਕਰ ਹੇਠ ਆ ਬੈਠਾ ਸੀ । ਉਹਨੇ ਉਚੀ ਹੇਕ ਦੀਆਂ ਬੋਲੀਆਂ ਪਾਈਆਂ ਸਨ :—

ਹਾਕਾਂ ਮਾਰਦੇ
ਹਾਕਾਂ ਮਾਰਦੇ ਬਕਰੀਆਂ ਵਾਲੇ
ਵਾਲੇ ਨੀ ਦੁਧ ਪੀ ਕੇ ਜਾਈਂ ਰੱਖੀਏ.......

ਫਿਰ ਉਹਦੀ ਅੱਖ ਲੱਗ ਗਈ । ਉਹਨੇ ਸੁਫਨੇ ਵਾਂਗ ਇਕ ਸੱਚਮੁਚ ਦੀ ਕੁੜੀ ਵੇਖੀ ।

—ਪਾਣੀ ਹੈ ?

ਵਾਗੀ ਨੇ ਤ੍ਰਭਕ ਕੇ ਅੱਖਾਂ ਖੋਲ੍ਹੀਆਂ । ਉਹਨੂੰ ਯਕੀਨ ਨਾ ਆਇਆ । ਅੱਖਾਂ ਝਮਕੀਆਂ, ਮੀਚੀਆਂ, ਫੇਰ ਖੋਲ੍ਹੀਆਂ । ਸਾਵੀਂ ਦੀ ਸਾਵੀਂ, ਸਗਵੀਂ ਦੀ ਸਗਵੀਂ ।

—ਮੈਂ ਪਾਣੀ ਪੀਣਾ ਸੀ ।

ਵਾਗੀ ਦੇ ਕੰਨਾਂ ਵਿਚ ਉਹਦੀ ਪਤਲੀ ਆਵਾਜ਼ ਟੱਲੀ ਵਾਂਗ ਟਣਕੀ । ਉਹ ਉਠ ਪਿਆ, ਨਾਲ ਹੀ ਬੱਕਰੀ ਗਲ ਦੀ ਝਾਂਜਰ ਛਣਕਾਉਂਦੀ ਖੜ੍ਹੀ ਹੋ ਗਈ । ਉਨ੍ਹਾਂ ਦੀਆਂ ਨਿਗਾਹਾਂ ਭਿੜੀਆਂ। ਚੁਫੇਰੇ ਸੁੰਨ ਸੀ । ਵਾਗੀ ਦੀਆਂ ਅੱਖਾਂ ਮੂਹਰੇ ਗੱਡੀਆਂ ਵਾਲਿਆਂ ਦੀ ਮਲੂਕ ਕੁੜੀ ਖੜ੍ਹੀ ਸੀ। ਉਹਦੇ ਇਕ ਪਾਸੇ ਛਾਂ ਸੀ ਤੇ ਦੂਜੇ ਪਾਸੇ ਧੁਪ । ਪਰ੍ਹਾਂ ਵਰੋਲੇ ਤੇ ਡੂੰਘੀ ਚੁੱਪ । ਉਹਦੇ ਫੁੱਲ ਵਰਗੇ ਮੂੰਹ 'ਤੇ ਅੱਖਾਂ ਵਿਚ ਤਾਰੇ ਜਗ ਰਹੇ ਸਨ । ਪਤਾ ਨਹੀਂ ਉਹ ਕਿੰਨੇ ਪਿੜ ਹੂੰਝਦੀ ਆਈ ਸੀ, ਉਚੀ ਘਗਰੀ ਹੇਠਾਂ ਉਹਦੀਆਂ ਲੱਤਾਂ ਤੇ ਖੁਣੇ ਹੋਏ ਮੋਰਨੀਆਂ ਮਸਾਂ ਮਸਾਂ ਦਿਸਦੇ ਸਨ ।

—ਮੈਂ ਪਾਣੀ ਪੀਣਾ ਸੀ ।

ਗੱਡੀਆਂ ਵਾਲੀ ਨੇ ਸੁੱਕੇ ਪਰ ਰਸੇ ਹੋਏ ਹੋਠਾਂ ਵਿਚੋਂ ਦਹੁਰਾਇਆ ।

—ਪਾਣੀ ? ਪਾਣੀ ਜਿੰਨਾ ਮਰਜ਼ੀ । ਆਖੇਂ ਤਾਂ ਚਾਹ ਪਿਆ ਦਿਆਂ ।

—ਨਈਂ ਮੈਂ ਤਾਂ ਪਾਣੀਓਂ ਪੀਣਾ ।

—ਨਈਂ ਮੈਂ ਤਾਂ ਚਾਹ ਈ ਪਿਆਉਣੀ ਐਂ ।

—ਨਈਂ ।

—ਨਈਂ ।

ਤੇ ਉਹ ਮੰਦ ਮੰਦ ਮੁਸਕਾ ਪਏ । ਫੇਰ ਉਹ ਹੋਰ ਮੁਸਕਾ ਪਏ । ਫੇਰ ਹੱਸ ਪਏ । ਤੇ ਫੇਰ ਚਾਹ ਪਾਣੀ ਸਭ ਭੁਲ ਗਏ । ਹਵਾ ਉਨ੍ਹਾਂ ਕੋਲੋਂ ਕਿਲਕਾਰੀਆਂ ਮਾਰਦੀ ਲੰਘਦੀ ਰਹੀ । ਚੁਫੇਰੇ ਦੀ ਚੁੱਪ ਵਿਚ ਉਨ੍ਹਾਂ ਪਿਆਰ ਦੀਆਂ ਗੱਲਾਂ ਕੀਤੀਆਂ । ਗੱਲਾਂ ਗੱਲਾਂ ਵਿਚ ਗੱਡੀਆਂ ਵਾਲੀ ਦੀਆਂ ਤਵੀਤੀਆਂ ਦੁੱਲੇ ਦੇ ਗਲ ਪੈ ਗਈਆਂ ਤੇ ਦੁੱਲੇ ਦਾ ਤਵੀਤ ਗੱਡੀਆਂ ਵਾਲੀ ਦੇ ਗਲ । ਫਿਰ ਚਾਹ ਬਣੀ । ਗਲਾਸ ਇਕੋ ਸੀ । ਇਕ ਘੁਟ ਵਾਗੀ ਭਰਦਾ, ਇਕ ਗਡੀਆਂ ਵਾਲੀ । ਚਾਹ ਮੁਕਦੀ ਗਈ, ਪਿਆਰ ਵਧਦਾ ਗਿਆ । ਕੌਲ ਇਕਰਾਰ ਹੋਏ, ਅੱਖਾਂ 'ਚ ਮੁਧ ਜਾਣ ਨੂੰ ਚਿੱਤ ਕੀਤਾ ਤੇ ਉਹ ਗੱਲਾਂ ਕਰਦੇ ਮੁਧ ਗਏ । ਫਿਰ ਟਿੱਬੇ ਪਾਰੋਂ ਆਵਾਜ਼ ਆਈ । ਗੱਡੀਆਂ ਵਾਲੀ ਘਗਰੀ ਝਾੜਦੀ ਅੱਖਾਂ ਦਾ ਸਲਾਮ ਆਖਦੀ ਟਿੱਬੇ ਤੇ ਚੜ੍ਹ ਗਈ । ਦੁੱਲੇ ਨੂੰ ਲਗਿਆ ਜਿਵੇਂ ਸੂਰਜ ਟਿੱਬੇ ਤੇ ਚੜ੍ਹ ਰਿਹਾ ਹੋਵੇ ।

ਦੁੱਲਾ ਕਿੰਨਾ ਚਿਰ ਮਸਤ ਬੈਠਾ ਰਿਹਾ । ਫਿਰ ਉਹ ਛਾਲ ਮਾਰ ਕੇ ਉਠਿਆ । ਉਹਨੇ ਬੱਕਰੀ ਗਲ ਬਾਹਾਂ ਪਾਈਆਂ, ਉਹਦੀ ਝਾਂਜਰ ਛਣਕਾਈ । ਧੁਆਂਖਿਆ ਤਵਾ ਤੇ ਧੂੰਏਂ-ਰੰਗੀ ਮਿੱਟੀ ਵੇਖੀ । ਫਿਰ ਉਹ ਵੱਗ ਵੱਲ ਹੋ ਤੁਰਿਆ । ਉਹਨੂੰ ਆਪਣਾ ਅੰਦਰ ਬਾਹਰ ਮਹਿਕਦਾ ਲਗਿਆ । ਉਹਦੇ ਗੀਤ ਰੋਹੀ ਵਿਚ ਗੂੰਜਣ ਲਗੇ । ਉਹਦੇ ਸਾਹਮਣੇ ਰੁੱਖੇ ਵੱਢ ਸੋਨੇ ਦੇ ਬਣ ਗਏ ਤੇ ਵੱਗ ਮੋਤੀਆਂ ਦਾ ਹਾਰ । ਉਸ ਤੋਂ ਚਾਅ ਨਾ ਸਾਂਭਿਆ ਗਿਆ । ਉਹਨੂੰ ਲਗਿਆ ਜਿਵੇਂ ਉਹਦੇ ਅੰਦਰ ਇਕ ਦੁੱਲੇ ਦੀ ਥਾਂ ਕਈ ਦੁੱਲੇ ਹੋਣ ਤੇ ਉਹ ਸਭਨਾਂ ਦਾ ਮਾਲਕ ਹੋਵੇ । ਓਹ ਰੋਹੀ ਵਿਚ ਉਡਿਆ

ਫਿਰਿਆ, ਉਹਦਾ ਵਰੋਲਿਆਂ ਦੇ ਕੰਧਾੜੀਂ ਚੜ੍ਹਨ ਨੂੰ ਚਿੱਤ ਕੀਤਾ ਤੇ ਧਰਤੀ ਨੂੰ ਜੱਫੀ ਪਾਉਣ ਨੂੰ। ਉਹਨੇ ਚਿੜੀ ਜਨੌਰ ਨੂੰ, ਅੰਬਰ ਨੂੰ ਸੈਨਤਾਂ ਮਾਰੀਆਂ ।

ਆਥਣੇ ਉਹ ਉਡਦਾ ਉਡਦਾ ਘਰ ਮੁੜਿਆ। ਉਹ ਨਾਤ੍ਹਾ ਧੋਤਾ, ਉਹਨੇ ਬੂਟੀਆਂ ਵਾਲਾ ਚਾਦਰਾ ਬੰਨ੍ਹਿਆਂ, ਟੌਰਾ ਰੱਖਿਆ ਤੇ ਗੱਡੀਆਂ ਵਾਲਿਆਂ ਦੇ ਡੇਰੇ ਵਲ ਤੁਰ ਪਿਆ। ਦੂਰੋਂ ਡੇਰੇ ਵਾਲੀ ਥਾਂ ਖਾਲੀ ਵੇਖ ਕੇ ਉਹਦਾ ਦਿਲ ਦਹਿਲਿਆ। ਗੱਡੀਆਂ ਵਾਲੇ ਚਲੇ ਗਏ ਸਨ । ਧਰਤੀ ਪੁੱਟ ਕੇ ਬਣਾਏ ਚੁਲ੍ਹਿਆਂ ਵਿਚੋਂ ਸੁਆਹ ਉਡ ਰਹੀ ਸੀ ਤੇ ਜਨੌਰ ਟਾਵੇਂ ਟਾਵੇਂ ਖਿਲਰੇ ਦਾਣੇ ਚੁਗ ਰਹੇ ਸਨ । ਉਹਦੇ ਸਾਹ ਮਾਰੇ ਗਏ। ਉਹ ਡੋਲਦਾ ਜਿਹਾ ਹੌਲੀ ਹੌਲੀ ਘਰ ਮੁੜਿਆ।

ਖੁਸ਼ੀ ਤੇ ਗ਼ਮੀ ਦੀ ਉਤੇੜਿਤੀ ਵਿਚ ਉਹਨੂੰ ਨੀਂਦ ਨਾ ਆਈ। ਉਹ ਮੁੜ ਮੁੜ ਦਿਨ ਦੀ ਘਟਨਾ ਨੂੰ ਅੱਖਾਂ ਅੱਗੇ ਲਿਆਉਂਦਾ। ਗੱਡੀਆਂ ਵਾਲੀ ਦੀਆਂ ਤਵੀਤੀਆਂ ਚੁੰਮਦਾ, ਪਲੋਸਦਾ, ਵੇਖਦਾ। ਉਹਨਾਂ ਨੂੰ ਹਿਕ ਨਾਲ ਲਾਉਂਦਾ, ਬੁਲ੍ਹਾਂ ਨਾਲ ਲਾਉਂਦਾ, ਅੱਖਾਂ ਨਾਲ ਲਾਉਂਦਾ।

ਦੂਜੇ ਦਿਨ ਉਹਨੇ ਕਿਕਰ 'ਤੇ ਚੜ੍ਹ ਕੇ ਵੇਖਿਆ, ਟਿੱਬੇ 'ਤੇ ਚੜ੍ਹ ਕੇ ਵੇਖਿਆ, ਰਾਹੀਆਂ ਤੋਂ ਪੁਛਿਆ ਪਰ ਤਵੀਤੀਆਂ ਵਾਲੀ ਦਾ ਕੋਈ ਥਹੁ ਪਤਾ ਨਾ ਲੱਗਾ। ਦਿਨ ਲੰਘਦੇ ਗਏ, ਆਸ ਮਧਮ ਪੈਂਦੀ ਗਈ। ਰੁੱਤਾਂ ਆਉਂਦੀਆਂ ਰੁੱਤਾਂ ਚਲੀਆਂ ਜਾਂਦੀਆਂ ਪਰ ਗੱਡੀਆਂ ਵਾਲੀ ਨਾ ਆਈ। ਦੁੱਲਾ ਨਹੀਂ ਸੀ ਜਾਣਦਾ ਉਹ ਵੱਗ ਨਾਲ ਬੱਝਾ ਹੈ ਤੇ ਗੱਡੀਆਂ ਵਾਲੀ ਗੱਡੀ ਨਾਲ। ਵੱਗ ਨੇ ਪਿੰਡ ਦੀ ਜੂਹ ਵਿਚ ਰਹਿਣਾ ਸੀ ਤੇ ਗੱਡੀ ਨੇ ਉਹਨੂੰ ਪਿੰਡੋ ਪਿੰਡ ਧੂਹੀ ਫਿਰਨਾ ਸੀ।

ਸੂਰਜ ਨਿੱਤ ਚੜ੍ਹਦਾ, ਵੱਗ ਨਿਤ ਛਿੜਦਾ, ਪਰ ਗੱਡੀਆਂ ਵਾਲੀ ਮੁੜ ਉਸ ਟਿਬਿਉਂ ਨਾ ਉਤਰੀ ਜਿਥੇ ਸੂਰਜ ਬਣ ਕੇ ਚੜ੍ਹੀ ਸੀ। ਦਿਲ ਵਿਚ ਝੂਰਦਾ ਵਾਗੀ ਦਿਲ ਦੀ ਗੱਲ ਲੋਕਾਂ ਨੂੰ ਦੱਸਣ ਲੱਗ ਪਿਆ। ਉਹਦਾ ਇਸ਼ਕ ਮਸ਼ਹੂਰੀ ਫੜਨ ਲੱਗਾ।

ਫਿਰ ਪਾਕਿਸਤਾਨ ਬਣਿਆ। ਇਧਰ ਦੇ ਮੁਸਲਮਾਨਾਂ ਨੂੰ ਉਧਰ ਜਾਣਾ ਪਿਆ । ਦੁੱਲੇ ਦਾ ਦਿਲ ਨਹੀਂ ਸੀ ਮੰਨਦਾ। ਉਹਦੀ ਗੱਡੀਆਂ ਵਾਲੀ ਏਧਰ ਰਹਿੰਦੀ ਸੀ। ਉਹਨੇ ਪਿੰਡ ਨੂੰ ਕਿਹਾ। ਪਿੰਡ ਨੂੰ ਉਹ ਪੁੱਗਦਾ ਸੀ, ਉਹਨੂੰ ਵੱਗ ਚਾਰਦੇ ਰਹਿਣ ਲਈ ਰੱਖ ਲਿਆ। ਕਿਸੇ ਨੂੰ ਉਹਦੀ ਵਾ ਵੱਲ ਵੀ ਨਾ ਵੇਖਣ ਦਿਤਾ।

ਵੱਗ ਚਾਰਦਿਆਂ ਉਹਨੂੰ ਵਰ੍ਹੇ ਬੀਤ ਗਏ। ਗੱਡੀਆਂ ਵਾਲੀ ਨੂੰ ਉਡੀਕਦਿਆਂ ਉਹਨੂੰ ਧੌਲੇ ਆ ਗਏ। ਪੋਹ ਮਾਘ ਖੇਤੀਂ ਜੰਮੀਆਂ ਠਾਰੀਆਂ ਵਿਚ ਉਹ ਪੈੜਾਂ ਕਰਦਾ ਫਿਰਦਾ । ਸੌਣ ਦੇ ਮੀਂਹਾਂ ਵਿਚ ਉਹ ਹਰ ਸਾਲ ਭਿਜਦਾ। ਜਦੋਂ ਚੇਤ ਆਉਂਦਾ, ਰੁਤ ਮਹਿਕਦੀ, ਉਹ ਮੁਰਝਾਇਆ ਰਹਿੰਦਾ। ਜਦੋਂ ਜੇਠ ਆਉਂਦਾ, ਰੁਤ ਮੁਰਝਾਉਂਦੀ, ਉਹ ਮਹਿਕਦਾ। ਅਸੀਂ ਪੜ੍ਹਾਕੂ ਛੁਟੀਆਂ ਵਿਚ ਆਪਣੀਆਂ ਮੱਝਾਂ ਉਹਦੇ ਵੱਗ ਕੋਲ ਲੈ ਜਾਂਦੇ। ਕਿੱਕਰ ਦੀ ਵਿਰਲੀ ਛਾਵੇਂ ਅਸੀਂ ਨਿੱਕਾ ਨਿੱਕਾ ਹਾਸਾ ਹਸਦੇ। ਉਹ ਸਾਨੂੰ ਗੱਲਾਂ ਸੁਣਾਉਂਦਾ, ਸਾਥੋਂ ਪੜ੍ਹਾਈ ਦੀਆਂ ਪੁਛਦਾ। ਪੁਛਦਾ ਮੇਰੀ ਗੱਡੀਆਂ ਵਾਲੀ ਏਧਰ ਹੋਊ ਕਿ ਪਾਕਿਸਤਾਨ ਵਿਚ ? ਅਸੀਂ ਜੋ ਪੜ੍ਹਿਆ ਦੱਸਦੇ........

ਜੇਠ ਮਹੀਨਾ ਸੀ ਤੇ ਤਿਖੜ ਦੁਪਹਿਰਾ। ਅਸੀਂ ਢਾਲੂ ਕਿਕਰ ਹੇਠ ਬੈਠੇ ਸਾਂ। ਵੱਗ

ਪਰ੍ਹਾਂ ਢਾਬ ਕੰਢੇ ਉਚੀਆਂ ਕਿਕਰਾਂ ਦੀ ਛਾਵੇਂ ਬੈਠਾ ਸੀ। ਤਪਦੇ ਅਸਮਾਨ ਦੀ ਇਕ ਗੁਠ ਘਸ-ਮੈਲੀ ਹੋਈ ਪਈ ਸੀ। ਮੈਂ ਨਵੀਂ ਪੜ੍ਹੀ ਕਹਾਣੀ ਸੁਣਾਈ—ਟਿਬਿਆਂ ਦਾ ਇਸ਼ਕ। ਇਕ ਪਾਸੇ ਆਜੜੀ ਸੀ ਤੇ ਦੂਜੇ ਪਾਸੇ ਕਾਫਲੇ ਦੀ ਸਰਦਾਰ ਸ਼ਹਿਜ਼ਾਦੀ। ਉਹਨਾਂ ਦੀ ਅਰਬ ਦੇ ਟਿਬਿਆਂ ਵਿਚ ਪਾਣੀ ਦੇ ਛੰਭ ਉਤੇ ਮੁਲਾਕਾਤ ਹੋਈ ਸੀ। ਮੁਲਾਕਾਤ ਇਸ਼ਕ ਬਣ ਗਈ, ਉਹ ਇਕ ਦੂਜੇ ਉਤੇ ਵਿਕ ਗਏ, ਇਕ ਦੂਜੇ ਵਿਚ ਮੁਧ ਗਏ। ਘੜੀਆਂ ਪਲਾਂ ਪਿਛੋਂ ਕਾਫ਼ਲਾ ਤੁਰ ਗਿਆ। ਆਜੜੀ ਸ਼ਹਿਜ਼ਾਦੀ ਨੂੰ ਉਡੀਕਦਾ ਰਿਹਾ। ਕਾਫ਼ਲੇ ਆਉਂਦੇ ਰਹੇ ਜਾਂਦੇ ਰਹੇ ਪਰ ਸ਼ਹਿਜ਼ਾਦੀ ਨਾ ਆਈ। ਅਖੀਰ ਆਜੜੀ ਇੱਜੜ ਸੁੰਨਾ ਛੱਡ ਸ਼ਹਿਜ਼ਾਦੀ ਦੀ ਭਾਲ ਵਿਚ ਨਿਕਲ ਤੁਰਿਆ।

—ਇਹ ਗੱਲ ਸੱਚ ਆ ?

ਦੁੱਲੇ ਨੇ ਕਰੜ ਬਰੜੀ ਦਾਹੜੀ ਵਿਚੋਂ ਪੁਛਿਆ।

—ਕਿਤਾਬ ਵਿਚ ਤਾਂ ਇਵੇਂ ਈ ਲਿਖਿਐ।

ਅਸਮਾਨ ਦਾ ਘਸਮੈਲਾ ਖੂੰਜਾ ਹੋਰ ਘਸਮੈਲਾ ਤੇ ਉਚਾ ਹੋ ਗਿਆ। ਵਾਗੀ ਆ ਮੁਹਾਰਾ ਕਹਿਣ ਲਗਾ :

—ਸੱਚ ਈ ਹੋਊ...ਹੂੰ...ਇਹ ਸੱਚ ਈ ਹੁੰਦਾ। ਅੱਖਾਂ ਮਾਰ ਘੱਤਦੀਐਂ, ਮੈਨੂੰ ਈ ਦੇਖ ਲਓ।

ਉਹ ਚੁੱਪ ਹੋ ਗਿਆ। ਉਹਦੀ ਨਿਗਾਹ ਪਥਰਾ ਗਈ। ਉਹ ਸੋਚੀਂ ਡੁਬ ਗਿਆ। ਹਨੇਰੀ ਅਸਮਾਨ ਦੇ ਇਕ ਖੂੰਜਿਓਂ ਉਡ ਕੇ ਸਾਰੇ ਫੈਲ ਗਈ। ਗਰਦ ਨੇ ਜੁਫੇਰਾ ਰੰਗ ਦਿਤਾ। ਵੱਢਾਂ ਵਿਚ ਕੰਡਿਆਰੀ ਉਡਣ ਲੱਗੀ। ਢਾਬ ਕੰਢੇ ਕਿਕਰਾਂ ਦੂਹਰੀਆਂ ਹੋਣ ਲੱਗੀਆਂ। ਰੇਤੇ ਨਾਲ ਅੱਖਾਂ ਅੱਟੀਆਂ ਗਈਆਂ। ਵਲੇਵੇਂਦਾਰ ਬੁੱਲੇ ਉਚੇ ਸ਼ੂਕਣ ਲੱਗੇ। ਹਨੇਰੀ ਕੱਖ ਕਾਣ ਵੱਢਾਂ ਵਿਚ ਘੜੀਸੀ ਫਿਰਦੀ ਰਹੀ।

ਤੇ ਪਹਿਰ ਭਰ ਪਿਛੋਂ ਜਦੋਂ ਖੱਖ ਬੈਠੀ ਢਾਲੂ ਕਿੱਕਰ ਦੇ ਸਾਰੇ ਤੁੱਕੇ ਝੜ ਗਏ ਸਨ। ਵੱਗ ਖਿੰਡਿਆ ਫਿਰਦਾ ਸੀ ਤੇ ਹਨੇਰੀ ਨੇ ਵਾਗੀ ਦੀਆਂ ਪੈੜਾਂ ਦਾ ਵੀ ਨਿਸ਼ਾਨ ਨਹੀਂ ਸੀ ਛੱਡਿਆ।

———

ਹਮਾਯੂੰ ਕਬੀਰ

# ਵਿਦਰੋਹੀ

[ਕਈ ਕਹਾਣੀਆਂ ਹੁੰਦੀਆਂ ਨੇ ਪਹਿਲੇ ਅੱਖਰ ਤੋਂ ਆਰੰਭ ਕਰੀਏ ਆਪੇ ਹੀ ਲਿਖੀਆਂ ਜਾਂਦੀਆਂ ਹਨ ਤੇ ਨਾਵਾਕਫ ਪਾਤਰ ਵੀ ਆਪਣੇ ਆਪ ਜਾਣ ਪਹਿਚਾਣ ਕੱਢ ਸੁਤੇ ਸਿਧ ਕਹਾਣੀ 'ਚ ਆ ਘੁਸਦੇ ਹਨ ਤੇ ਕਈ ਪਾਤਰ ਹੁੰਦੇ ਨੇ, ਬੜੀ ਨੇੜੇ ਦੀ ਸਾਂਝ ਹੋਣ ਤੇ ਵੀ, ਲੱਖ ਕੋਸ਼ਿਸ਼ ਕਰਨ ਤੇ ਵੀ ਕਹਾਣੀ 'ਚ ਸ਼ੁਮਾਰ ਹੋਣਾ ਨਹੀਂ ਚਾਹੁੰਦੇ......ਸ਼ਾਇਦ ਅਜਿਹਾ ਹੀ ਪਾਤਰ ਦੀਨ ਮੁਹੰਮਦ ਹੈ ਜਿਸ ਨੂੰ ਪਿਛਲੇ ਦੋ ਸਾਲਾਂ ਤੋਂ ਮੈ ਜ਼ਿਹਨ ਨਾਲ ਛਿਪਕੀ ਵਾਂਗ ਚੰਬੇੜੀ ਫਿਰਦਾ ਹਾਂ ਤੇ ਮੇਰੀ ਸਾਰੀ ਕਸ਼ਮਕਸ਼...ਕਹਾਣੀ ਦੀ ਬਣਤਰ, ਮੁੱਢ, ਸ਼ਬਦ ਚੋਣ... ਸਾਰੇ ਸੀਧੇ (Matter) ਨੂੰ ਇਹ ਅੱਖਾਂ ਕੱਢ ਮਨ ਦੇ ਵਿਚ ਖਿੰਡਾਰ ਦਿੰਦਾ ਰਿਹਾ ਹੈ...ਮਨ 'ਚ ਖਿੰਡਰੇ ਵਿਚਾਰ ਖਲਲ ਮਚਾਉਂਦੇ ਰਹਿੰਦੇ.. ਸਾਰੀ ਸਾਰੀ ਰਾਤ ਬੇਚੈਨ ਸੌਂ ਨਹੀਂ ਸਾਂ ਸਕਦਾ...ਦਰ ਅਸਲ ਇਸ ਪਾਤਰ ਪਿਛੇ ਇਕ ਚੋਰ ਪੀੜ੍ਹੀ ਛੁਪੀ ਸੀ...ਅੱਜ ਵੀ ਜਦੋਂ ਰਾਤ ਦੇ ਮੱਧ 'ਚ ਮੈਂ ਬੇਚੈਨ ਹੋ, ਬੇਕਿਰਕ ਹੋ ਇਸ ਨੂੰ ਕਹਾਣੀ 'ਚ ਬੀੜਿਆ ਇਹ ਘਾਇਲ ਪਰਿੰਦੇ ਵਾਂਗ ਫੜ ਫੜ ਕਰਦਾ ਰਿਹਾ ਤੇ ਕਾਫੀ ਕੁਝ ਮੈਂ ਬੇਕਿਰਕ ਹੁੰਦੇ ਹੋਏ ਵੀ ਡਰਦਾ ਕਹਿਣੋਂ ਛੱਡ ਗਿਆ ਹਾਂ। —ਲੇਖਕ]

ਛੇ ਮਹੀਨੇ ਇਸ ਸੁੰਦਰ ਪਹਾੜੀ ਬਸਤੀ 'ਚ ਗੁਜ਼ਾਰ ਅੱਜ ਜਦੋਂ ਮੈਂ ਲੰਮਾ ਪੈਂਡਾ, ਰੇਤ ਦੀ ਕਿਰ ਕਿਰ ਤਹਿ ਕਰ ਪਿੰਡ ਦੀ ਜੂਹ 'ਚ ਪ੍ਰਵੇਸ਼ ਕਰ ਰਿਹਾ ਸਾਂ, ਮਨ 'ਚ ਕੁਝ ਖੋਹ ਜਿਹੀ ਲੱਗ ਰਹੀ ਸੀ...ਅਤੀਤ ਦੇ ਪਰਛਾਵੇਂ ਮੇਰੇ ਪੈਰਾਂ 'ਚ ਫੈਲੀ ਜਾ ਰਹੇ ਸਨ—ਮੈਂ ਖਿਆਲੀ ਘੋੜ ਦੌੜ 'ਚ ਖਤਾਂ ਰਾਹੀਂ ਸੁਣੇ ਪ੍ਰੀਵਰਤਨਾਂ ਨੂੰ ਸੰਭਵ ਅਸੰਭਵ ਦੇ ਮਾਪ ਦੰਡਾਂ ਤੇ ਮਾਪੀ ਜਾ ਰਿਹਾ ਸਾਂ...ਘੜੀ ਮੁੜੀ ਮੈਨੂੰ ਉਸ ਬਾਰੇ ਸੁਣੀਆਂ ਸੂਚਨਾਵਾਂ ਤੇ ਹੈਰਾਨੀ ਹੋਈ ਜਾ ਰਹੀ ਸੀ। ਪਤਾ ਨਹੀਂ ਇਸ ਇਕਲਾਪੇ ਦੀ ਕਸ਼ਮਕਸ਼ 'ਚ ਮੈਂ ਕਦੋਂ ਪਿੰਡ ਜਾ ਪੁਜਾ। ਘਰ ਬਾਰੇ, ਆਪਣੇ ਬਾਰੇ ਇਕ ਦੋ ਨਿੱਕੀਆਂ ਮੋਟੀਆਂ ਗੱਲਾਂ ਕਰ ਮੈਂ ਮਾਂ ਤੋਂ ਉਸ ਬਾਰੇ ਬੜੀ ਉਤਸੁਕਤਾ ਨਾਲ ਪੁਛਿਆ। ...ਮਾਂ ਨੇ ਲੰਮਾ ਹਉਕਾ ਲੈ ਉਹ ਹੀ ਲੰਮੀ ਦਾਸਤਾਂ ਛੋਹ ਲਈ ਜੋ ਮੈਂ ਖਤਾਂ ਰਾਹੀਂ ਸੁਣੀ ਸੀ। ...ਅਜੀਬ ਵਿਆਹ ਦੀ ਰਸਮ...ਭਰਾ ਨਾਲ ਅੱਖਾਂ ਫੇਰਨੀਆਂ...ਕਬੂਤਰ......ਬਿੱਲੀਆਂ, ਕਤੂਰੇ, ਸਹੇ ਰੱਖਣਾ...ਸ਼ਰਾਬ, ਸਿਗਰਟ ਤੇ ਅਨੇਕ ਨਸ਼ੇ...ਮਾਂ ਦਾ, ਭੈਣ ਦਾ, ਚਾਚੇ ਦਾ ਧਿਆਨ ਨਾ ਰੱਖਣਾ..."ਪੁੱਤ ਕਹਿੰਦੇ ਨੇ ਦੁੱਧ ਤੇ ਬੁੱਧ ਫਿਟਦੇ ਦੇਰ ਨਹੀਂ ਲੱਗਦੀ। ਸੋਈ ਗੱਲ ਹੋਈ...ਭਲਾ ਚੰਗਾ ਸੀ...ਤੇਰੇ ਸਾਹਮਣੇ ਪਰਾਈਵੇਟ ਤੇਰੇ ਜਿਤਨੀ ਹੀ ਪੜ੍ਹਾਈ ਕਰ ਗਿਆ...ਭਰਾ ਨੂੰ ਚੋਖਾ ਹੰਦਾ ਲਾਉਂਦਾ ਰਿਹਾ...ਪਤਾ ਨਹੀਂ ਕਿਸੇ ਕੀ ਸਿਰ 'ਚ ਪਾ ਦਿਤਾ...ਮਾਂ ਰੋਂਦੀ ਨਹੀਂ

ਝੱਲੀ ਜਾਂਦੀ...।'' ਤੇ ਮਾਂ ਤੋਂ ਖਤਾਂ ਰਾਹੀਂ ਮਿਲੀਆਂ ਸੂਚਨਾਵਾਂ ਦਾ ਉਵੇਂ ਦਾ ਉਵੇਂ ਸੁਣ ਸ਼ੰਕਾ ਅਸਲੀਅਤ ਦੀ ਐਨਕ ਤੇ ਸੱਚ ਤੇ ਪ੍ਰਤੱਖ ਬਣ ਅਕਸਿਆ ਗਿਆ...ਮਨ ਕਿਹੜਾ ਖੜਦਾ ਹੈ...ਮੈਂ ਗਲੀ 'ਚ ਲੋਕਾਂ ਨੂੰ ਸਾਹਿਬ ਸਲਾਮ ਕਰਦਾ ਹਰ ਕਿਸੇ ਤੋਂ ਉਸ ਦੇ ਪ੍ਰੀਵਰਤਨ ਬਾਰੇ ਵਿਚਾਰ ਸੁਣਦਾ ਉਸ ਦੇ ਘਰ ਜਾ ਵੜਿਆ...ਡਿਉਢੀ ਲੰਘ ਚਾਚੀ ਜੀ ਨੂੰ ਮੱਥਾ ਟੇਕਣਾ ਕਹਿ ਰਿਹਾ ਸਾਂ ਕਿ ਚਾਚੀ ਨੂੰ ਜਿਵੇਂ ਕੋਈ ਮਸੀਂ ਗੱਲਾਂ ਕਰਨ ਵਾਲਾ ਮਿਲਿਆ ਹੋਵੇ...''ਆ ਵੇ ਪੁੱਤਰ, ਤੂੰ ਤੇ ਈਦ ਦਾ ਚੰਦ ਹੀ ਬਣ ਗਿਆ...ਬੈਠ ਮੈਂ ਚਿਲਮ 'ਚ ਤਮਾਕੂ ਪਾ ਲਿਆਵਾਂ, ਚਿਲਮ ਵੀ ਤੈਨੂੰ ਵਰਾਗ ਗਈ'' (ਮੈਂ ਪਿੰਡ 'ਚ ਚੰਗੀ ਸਿਗਰਟ ਨਾ ਮਿਲਣ ਕਾਰਨ ਤੇ ਘਰੋਂ ਤੇ ਪਰ੍ਹਾ ਤੋਂ ਡਰਦਾ ਇਥੇ ਲੁਕਕੇ ਚਾਚੀ ਕੋਲ ਚਿਲਮ ਪੀਂਦਾ ਹੁੰਦਾ ਸਾਂ) ...''ਨਾ ਚਾਚੀ ਛੱਡ ਗਿਆ ਸਭ ਕੁਝ...'' ਮੈਂ ਕਿਹਾ। ''ਵੇ ਫੋਟ ਤੈਨੂੰ ਵੀ ਪੜ੍ਹਾਈ ਦੀ ਮਾਰ ਵਗ ਗਈ''...ਚਾਚੀ ਨੇ ਘੋਰ ਨਿਰਾਸ਼ਾ 'ਚ ਕਿਹਾ ਜਿਵੇਂ ਮੈਂ ਉਸ ਨਾਲ ਕੋਈ ਸਦੀਵੀ ਸਾਂਝ ਤੋੜ ਬੈਠਾ ਹੋਵਾਂ...ਤੇ ਗੱਲਾਂ ਗੱਲਾਂ 'ਚ ਚਾਚੀ ਨੇ ਵੀ ਉਹੋ ਕਿੱਸਾ ਛੋਹ ਲਿਆ। ਪਰ ਮੈਂ ਤੰਗ ਆ ਚੁਕਾ ਸਾਂ ਤੇ ਵਿਚੋਂ ਹੀ ਕਿਹਾ ' ਪਰ ਉਹ ਹੈ ਕਿਥੇ ?''''ਅੰਦਰ ਹੀ ਹੀ ਹੋਣਾ ਹੈ ਕੁੱਤੇ ਬਿੱਲਿਆਂ ਨੂੰ ਲਾਡ ਲਡਾਉਂਦਾ''...ਤੇ ਮੈਂ...''ਵੇ ਬੈਠ'' ਚਾਚੀ ਦੇ ਕਹੇ ਵੱਲ ਧਿਆਨ ਨਾ ਦਿੰਦਾ ਅੰਦਰ ਵਿਹੜੇ 'ਚ ਚਲਾ ਗਿਆ ਤੇ ਮੈਨੂੰ ਰੋਸ ਜਿਹਾ ਵੀ ਆਇਆ ਕਿ ਆਵਾਜ਼ ਸੁਨਣ ਤੇ ਵੀ ਮਿਲਣ ਨਹੀਂ ਸੀ ਆਇਆ। ਪਰ ਉਹ ਤੇ ਕਬੂਤਰਾਂ ਨੂੰ ਚੋਗਾ ਚੁਗਾ ਰਿਹਾ ਸੀ... ਕੈਂਚੀ ਨਾਲ ਕਬੂਤਰਾਂ ਦੇ ਖੰਭ ਕੱਟ ਰਿਹਾ ਸੀ...ਇਕ ਪਾਸੇ ਬਲੂੰਗੜੇ ਕੰਡੀਰੇ 'ਚ ਦੁੱਧ ਨੂੰ ਪਚਾਕੇ ਮਾਰ ਰਹੇ ਸਨ...ਸਾਹਮਣੇ ਕੋਨੇ 'ਚ ਨਿੱਕੀ ਜਿਹੀ ਘਾਹ ਦੀ ਤੇ ਫੁੱਲਾਂ ਦੀ ਕਿਆਰੀ 'ਚ ਦੋ ਸਹੇ ਦੇ ਬੱਚੇ ਉਂਘ ਰਹੇ ਸਨ।...''ਹੈ...ਲੋ'' ਉਹ ਬੜੇ ਤਸਕੀਨ ਨਾਲ ਮਿਲਿਆ। ਪਰ ਕਬੂਤਰਾਂ ਦੇ ਫੜ ਫੜਾਉਣ ਤੇ...'ਵੇਖੀਂ ਕਬੂਤਰ ਡਰਦੇ ਨੇ ਤੂੰ ਜ਼ਰਾ ਉਸ ਮੰਜੀ ਤੇ ਹੀ ਬੈਠ ਜਾਹ' ਤੇ ਮੈਂ ਬੜਾ ਮਹਿਸੂਸ ਜਿਹਾ ਕੀਤਾ। ਪਰ ਉਸ ਲਈ ਜਿਵੇਂ ਇਹ ਸਾਧਾਰਣ ਗੱਲ ਸੀ...ਉਹ ਆਪਣੇ ਆਹਰ ਲੱਗਾ ਰਿਹਾ...ਤੇ ਮੈਂ ਮੰਜੀ ਤੇ ਬੈਠਾ ਤਾਂ ਦੇਖਾਂ ਨਾ ਮੇਰੇ ਹੇਠ ਰਜਾਈ 'ਚ ਚੀਂ ਚੀਂ ਦੀ ਆਵਾਜ਼ ਆਈ ਜਿਵੇਂ ਕੋਈ ਬੱਚਾ ਹੇਠ ਆ ਗਿਆ ਹੋਵੇ। ਮੈਂ ਜ਼ਰਾ ਸਰਕਕੇ ਰਜਾਈ ਚੁਕੀ...ਕਤੂਰਿਆਂ ਦੇ ਵਾਲ ਇਤਨੇ ਮੁਲਾਇਮ ਸਨ ਜਿਵੇਂ ਰੋਜ਼ ਸਾਬਣ ਤੇ ਖੁਸ਼ਬੂਦਾਰ ਤੇਲਾਂ ਨਾਲ ਪਰਵਰਿਸ਼ ਕੀਤੀ ਜਾਂਦੀ ਹੋਵੇ ...ਤੇ ਉਹ ਕਬੂਤਰਾਂ ਨੂੰ ਇਕ ਇਕ ਕਰਕੇ ਖੁੱਡੇ 'ਚ ਬੰਦ ਕਰ ਰਿਹਾ ਸੀ...ਰਸੋਈ ਚੋਂ ਚਾਹ ਲਈ ਆਵਾਜ਼ ਆਈ...''ਲੈ ਆ ਏਥੇ ਹੀ'' ਉਸ ਨੇ ਉਚੀ ਆਵਾਜ਼ 'ਚ ਕਿਹਾ...ਤੇ ਉਸ ਦੀ ਬੀਵੀ ਚਾਹ ਲੈ ਆਈ...ਉਸ ਨੇ ਸਾਡੀ ਰਸਮੀ ਜਿਹੀ ਜਾਣ ਪਹਿਚਾਣ ਕਰਵਾਈ...ਚਾਹ ਪੀਂਦੇ ਮੇਰੇ ਬਾਰੇ ਨਿੱਕੇ ਨਿੱਕੇ ਪ੍ਰਸ਼ਨ ਪੁੱਛਦਾ ਰਿਹਾ ਤੇ ਫਿਰ ਚਾਹ ਪੀ ਉਸਨੇ ਕਿਹਾ, ਚਲ ਬਾਹਰ ਚਲੀਏ...ਸ਼ਾਮ ਉਤਰ ਰਹੀ ਸੀ ਪਰ ਮੈਂ ਇਸ ਸਭ ਕੁਝ ਨੂੰ ਵੇਖ ਬਾਹਰੀ ਜ਼ਿੰਦਗੀ ਤੋਂ ਅਣਭਿੱਜ ਹੀ ਹੋ ਗਿਆ ਸਾਂ ਤੇ ਸ਼ਾਮ ਦਾ ਅਹਿਸਾਸ (ਖਾਸ ਤੌਰ ਪਰ ਪਿੰਡ ਦੀ ਸ਼ਾਮ ਦਾ ਅਹਿਸਾਸ ਸੁਹਾਵਣਾ ਹੁੰਦਾ ਹੈ ਹੀ ਮਰ ਗਿਆ ਸੀ ...ਮੈਂ ਪਗਡੰਡੀ ਤੇ ਤੁਰਦਿਆਂ ਉਸ ਨਾਲ ਗੱਲ ਛੋਹਣੀ ਚਾਹੀ।

...''ਆਖਰ ਮੁਹੰਮਦ ਇਤਨਾ ਪ੍ਰਤੀਕਰਮ ਸੋਸਾਇਟੀ ਦਾ ਤੇਰੇ ਪ੍ਰਤੀ...ਇਹ ਗੱਲਾਂ... ਲੋਕੀ ਤੇ ਤੇਰੀਆਂ ਸਿਫਤਾਂ ਕਰਦੇ ਨਹੀਂ ਸੀ ਥਕਦੇ.....ਪਰ ਹੁਣ ਇਹ ਚਰਚਾ...?''

''ਜ਼ਿੰਦਗੀ ਕਰਮ ਪ੍ਰਤੀ ਕਰਮ ਤੋਂ ਸਿਵਾਏ ਹੈ ਹੀ ਕੀ ਪਿਆਰੇ।'' ਉਸਨੇ ਬੜੇ ਨਾਟਕੀ

ਢੰਗ ਨਾਲ ਸੰਖੇਪ ਉੱਤਰ ਦੇਕੇ ਗੱਲ ਬੰਦ ਕਰਨੀ ਚਾਹੀ ..''ਪਰ ਤਾਂ ਵੀ ਤੇਰੀ ਸੋਚਣੀ ਦੀ ਇਹ ਤਬਦੀਲੀ ਲੋਕਾਂ ਦਾ ਐਂਟੀ ਪਰੋਪੇਗੰਡਾ...ਆਖਰ ਕਿਉਂ ?''...ਮੈਂ ਗੱਲ ਦੀ ਗਹਿਰਾਈ 'ਚ ਜਾਣਾ ਚਾਹੁੰਦਾ ਸਾਂ।

''...ਇਹ ਲੰਮੀ ਦਾਸਤਾਂ ਹੈ ਫਿਰ ਕਰਾਂਗੇ...ਮੈਂ ਵੀ ਕਦੋਂ ਦਾ ਤੇਰੀ ਇੰਤਜ਼ਾਰ ਵਿਚ ਸਾਂ...''ਕਹਿ ਉਸਨੇ ਇਕ ਪੁੜੀ ਜੇਬ ਚੋਂ ਕੱਢੀ ਤੇ ਹੱਥ ਦੀ ਤਲੀ ਤੇ ਕੁਝ ਕਾਲਾ ਕਾਲਾ ਮਲਣ ਲੱਗ ਪਿਆ...''ਲੈ ਅਜੇ ਘੋੜੇ ਤੇ ਚੜ੍ਹ...'' ਕਹਿ ਥੋੜਾ ਜਿਹਾ ਮੇਰੇ ਹੱਥ ਤੇ ਵੀ ਧਰ ਦਿਤਾ... ''ਦੇਖੀਂ ਅੰਦਰ ਨਾਂਹ ਲੰਘਾਈਂ...'' ਤੇ ਆਪ ਵੀ ਮੂੰਹ 'ਚ ਪਾ ਲਿਆ।

...ਕੀ ਹੈ ? ਮੈਂ ਪੁੱਛਿਆ...ਇਹ ਨਾਂਹ ਪੁੱਛ...ਸੱਤ ਯੁੱਗਾਂ ਦੇ ਝੂਟੇ ਆਉਣਗੇ ਬੱਸ ਅੰਦਰ ਨਾਂਹ ਲੰਘਾਈ ..ਤੇ ਇੱਥੇ ਖੜੀਂ ਕਹਿ ਉਹ ਕਮਾਦ 'ਚ ਵੜ ਗਿਆ...ਤੇ ਮੈਨੂੰ ਲੱਗੇ ਸੱਚ ਮੁੱਚ ਹੀ ਸਤ ਯੁਗੀ ਝੂਟੇ ਆਉਣ...ਮੇਰੇ ਪੈਰ ਡੋਲਣ ਲੱਗ ਪਏ...ਲੱਤਾਂ ਕੰਬਣ ਲੱਗ ਪਈਆਂ ਤੇ ਸੰਭਾਲਦੇ ਸੰਭਾਲਦੇ ਵੀ ਮੇਰਾ ਸਰੀਰ ਗਾਟੇ ਭਾਰ ਖਾਲ 'ਚ ਗਲੋਟਣੀ ਖਾ ਗਿਆ।.... ਮੈਂ ਮੂੰਹ 'ਚੋਂ ਥੂ ਥੂ ਕੀਤੀ...ਪਗੜੀ ਠੀਕ ਕੀਤੀ ਤੇ ਬੈਠ ਗਿਆ ..ਤੇ ਉਹ ਹੀ ਹੀ...ਕਰਦਾ ਆ ਰਿਹਾ ਸੀ।

......ਦੇਖੇ ਸੱਤ ਯੁਗ...ਤੇ ਮੈਂ ਅਜੇ ਵੀ ਠੀਕ ਨਹੀਂ ਸਾਂ ਚੱਲ ਸਕਦਾ...ਖੈਰ ਹੱਸਦੇ ਹੱਸਦੇ ਉਸਦੀ ਬੈਠਕ ਵਿਚ ਪੁਜੇ...ਲੈਂਪ ਜਗਾ ਉਸਨੇ ਅਲਮਾਰੀ 'ਚੋਂ ਦੋ ਗਲਾਸ ਕੱਢੇ... ਸ਼ਰਾਬ ਦੀ ਬੋਤਲ ਮੇਜ਼ ਤੇ ਰੱਖੀ, ਪਾਣੀ ਲਿਆਇਆ...'ਬੋਲ ਜਲ ਤਰੰਗ ਦੇਵਤੇ ਦੀ ਜੈ' ਕਹਿ ਉਸਨੇ ਗਲਾਸ ਦੇ ਸੱਖਣੇਪਣ ਨੂੰ ਭਰ ਦਿੱਤਾ...ਤੇ 'ਕਾਸ਼ ਕਦੇ ਕੋਈ ਸਾਡੇ ਖਿਲਾਅ ਨੂੰ ਵੀ ਇੰਜ ਭਰ ਦੇਵੇ' ਕਹਿ ਗਲਾਸ ਮੇਰੇ ਹੱਥ ਫੜਾ ਦਿਤਾ।

ਹਾਂ ਪਿਆਰੇ ਪੀ...ਤੇ ਸੁਣ ਹੁਣ ਮੇਰੀ ਦਾਸਤਾ...ਜਿਸ ਬਾਰੇ ਤੂੰ ਸਭ ਤੋਂ ਸੁਣ ਲਿਆ ਹੋਵੇਗਾ। ਅੱਖੀਂ ਵੀ ਬਹੁਤ ਕੁਝ ਵੇਖ ਲਿਆ ਹੋਵੇਗਾ। ਸੰਭਵ ਹੈ ਤਿੰਨ ਚਾਰ ਮਹੀਨੇ ਤੋਂ ਸੁਣ ਰਿਹਾ ਹੋਵੇਂਗਾ...ਤੇ ਸੁਣ...ਦੱਸੀਂ ਮੈਂ ਕੀ ਗੁਨਾਹ ਕਰ ਬੈਠਾ ਹਾਂ...ਉਸਨੇ ਇਕੋ ਸਾਹ ਗਲਾਸ ਖਾਲੀ ਕਰ ਮੇਜ਼ ਤੇ ਇੰਝ ਮਾਰਿਆ ਜਿਵੇਂ ਗਲਾਸ ਨਾਲ ਵੀ ਗਿਲਾ ਹੋਵੇ...''ਮੈਨੂੰ ਸਮਾਜ ਨੇ ਇਕ ਜੰਗਲੇ 'ਚ ਕੈਦ ਕਰਕੇ ਬੁੱਤ ਵਾਂਗ ਖੜਾ ਕਰ ਦਿਤਾ ਸੀ...ਮੇਰੀ ਹਰ ਇੱਛਾ, ਹਰ ਰੁਚੀ ਸਮਾਜ ਦੀ ਪਾਬੰਦ ਘੋੜ ਚਾਬਕ ਅਨੁਸਾਰ ਉਲਾਂਘ ਭਰਦੀ ਸੀ...ਬਚਪਨ ਵਿਚ ਤੂੰ ਮੇਰੇ ਨਾਲ ਰਿਹਾ ਹੈਂ, ਜੋ ਜੋ ਬੇਹੂਦਾਪਣ ਆਪਾਂ ਦਸ ਦਸ ਜਣੇ ਪੜ੍ਹਨ ਬਹਾਨੇ ਕੱਠੇ ਹੋ ਗਈ ਰਾਤ ਲੰਬੜਾਂ ਦੇ ਚੁਬਾਰੇ 'ਚ ਕਰਦੇ ਸਾਂ ਤੈਨੂੰ ਭੁੱਲੇ ਨਹੀਂ ਹੋਣਗੇ...ਤੇ ਸਾਡੇ ਚੰਗੇ ਨੰਬਰ ਲੈ ਪਾਸ ਹੋ ਜਾਣ ਨੇ ਸਭ ਕਾਸੇ ਤੇ ਪੋਚਾ ਫੇਰ ਦਿੱਤਾ। ਆਪਾਂ ਦੋਵੇਂ ਖਾਸ ਤੌਰ ਤੇ ਸਾਊ ਬੱਚੇ ਗਿਣੇ ਗਏ...ਤੇਰੇ ਹਾਲਾਤ ਸੁਖਾਵੇਂ ਸਨ। ਤੂੰ ਕਾਲਜ ਪੜ੍ਹਨ ਲੱਗ ਪਿਆ... ਮੈਨੂੰ ਹਾਲਤਾਂ ਨੇ ਇਕ ਨਿੱਕਾ ਸਕੂਲ ਅਧਿਆਪਕ ਬਣਾ ਦਿਤਾ... ਅਤੇ ਉਦੋਂ ਤੋਂ ਹੀ ਮਨ ਵਿਚ ਇਕ ਸਮਾਜਕ ਸਤਿਕਾਰਤ ਵਿਅਕਤੀ ਬਨਣ ਦੀ ਖਾਹਸ਼ ਨੇ ਮੈਨੂੰ ਘਰੇਲੂ ਜ਼ਿਮੇਵਾਰੀਆਂ ਵਿਚ ਜਕੜੀ ਰੱਖਿਆ......ਤੇ ਮੈਂ ਜੋ ਤੇਰੇ ਸਾਹਵੇਂ ਰੱਬ ਨੂੰ ਧਰਮ ਨੂੰ ਗਾਲਾਂ ਕੱਢਣੋਂ ਨਹੀਂ ਸਾਂ ਥੱਕਦਾ ਹੁੰਦਾ, ਇਸ ਸਮਾਜ ਦੀ ਦਯਾਵਾਨਤਾ ਤੇ ਅੱਲਾ ਘਰ ਜਾਣ ਲੱਗ ਪਿਆ......ਗੋਇਆ ਕਿ ਮੇਰੀਆਂ ਪਰਵਿਰਤੀਆਂ ਇਨ੍ਹਾਂ ਦਿਨਾਂ 'ਚ ਵੀ ਕਈ ਵਾਰ ਅਜਿਹੇ ਕੰਮਾਂ

ਲਈ ਉਕਸਾਉਂਦੀ ਜੋ ਸਮਾਜ ਵਿਰੋਧੀ...ਸਮਾਜ ਖੰਡਨ ਦਾ ਅੰਗ ਹੁੰਦੇ......ਪਰ ਝੱਟ ਮੈਂ ਆਪਣੇ ਚੰਗੇਪਣ ਤੇ ਫੋਕੀ ਸ਼ੁਹਰਤ ਦੇ ਖੋਲ 'ਚ ਸੁੰਗੜਕੇ ਇਨ੍ਹਾਂ ਕਰਮਾਂ ਤੇ ਇੱਛਾਵਾਂ ਦੇ ਖੇਤਰ 'ਚੋਂ ਰਟਰੀਟ ਕਰ ਜਾਂਦਾ...ਤੇ ਮੈਂ ਵੇਖਿਆ ਲਿੰਗ ਅਤ੍ਰਪਤੀ ਕਾਰਨ ਮੇਰਾ ਚੰਗਾਪਣ ਨਾਂਹ ਖੁੱਸ ਜਾਵੇ ਤੇ ਮੈਂ ਵਿਆਹ ਕਰ ਲਿਆ...ਦਰਅਸਲ ਮੈਨੂੰ ਆਪਣੇ ਸਾਲੇ ਦੀਆਂ ਸਿਆਣਪ ਭਰੀਆਂ ਗੱਲਾਂ ਤੋਂ ਕਾਫੀ ਸਹਾਰਾ ਮਿਲਿਆ...ਖੈਰ ਮੰਗਣੀ ਹੋਈ...ਮੈਂ ਸਾਲੀ ਦੇ ਵਿਆਹ ਤੇ ਗਿਆ ਸਾਂ...ਵਿਆਹ ਮਗਰੋਂ ਰਾਤੀਂ ਅਸੀਂ ਸੱਜਣ ਮਿੱਤਰ ਜਲ ਤਰੰਗ ਕਰ ਰਹੇ ਸਾਂ... ਮੈਥੋਂ ਅਚਾਨਕ ਸਾਲੇ ਨੂੰ ਕਿਹਾ ਗਿਆ "ਯਾਰ ਕਿਹੜਾ ਦੁਬਾਰਾ ਇਹ ਡਾਂਢਸ ਰਚੂ...ਮੇਰਾ ਵੀ ਸਾਹਾ ਨਬੇੜ ਦਿਉ, ਯਾਰ ਮਿੱਤਰ ਕੱਠੇ ਹੋਏ ਵੀ ਹਨ" ਤੇ ਵਿਆਹ ਹੋ ਗਿਆ...ਮੈਂ ਬੀਵੀ ਨੂੰ ਤਾਂਗੇ 'ਚ ਬਿਠਾਲ, ਘਰ ਲੈ ਆਇਆ...ਆਰਥਿਕ ਪੱਖੋਂ...ਝੰਜਟ ਤੋਂ...ਕਿੰਨਾ ਆਰਾਮ ਰਿਹਾ...ਤੂੰ ਹੀ ਦੱਸ ਇਹ ਕੀ ਨਵੀਂ ਗੱਲ ਸੀ ਜਾਂ ਗੁਨਾਹ ਸੀ ਕਿ ਇਸ ਤੇ ਹੀ ਸਭ ਵਿਰੋਧੀ ਬਣ ਗਏ।" ਮੈਂ ਕਿਹਾ "ਖੈਰ ਕਿਸੇ ਪਰੰਪਰਾ ਨੂੰ ਤੋੜਨਾ ਨਵਾਂ ਰਾਹ ਪਾਉਣਾ ਸਾਧਾਰਣ ਬੁੱਧੀ ਵਾਲੇ ਲੋਕਾਂ ਲਈ ਤੇ ਗੁਨਾਹ ਹੀ ਹੈ।"

"ਖੈਰ ਵਿਆਹ ਹੋ ਗਿਆ...ਚਰਚਾ ਵੀ ਹੋ ਕੇ ਹਟ ਗਈ ਪਰ ਮੈਂ ਸੰਤੁਸ਼ਟ ਨਹੀਂ ਸਾਂ। ਮੈਨੂੰ ਇਸ ਕਰਮ ਤੋਂ ਲੋਕਾਂ ਦੇ ਨਿੱਕੇ ਨਿੱਕੇ ਘਟੀਆ ਵਿਚਾਰਾਂ ਤੋਂ ਨਫ਼ਰਤ ਹੋਣ ਲੱਗ ਪਈ...ਤੇ ਇਸ ਅਸੰਤੋਸ਼ ਦਾ ਕਾਰਨ ਮੈਂ ਹਰ ਵੇਲੇ ਲੱਭਦਾ ਰਹਿੰਦਾ...ਆਪੇ 'ਚ ਗਵਾਚਿਆ...ਖਿਝਿਆ ਖਿਝਿਆ ਰਹਿੰਦਾ...ਬੀਵੀ ਬੜੀ ਨੇਕ ਹੈ...ਪਰ ਮੈਨੂੰ ਕੁਝ ਵੀ ਠੀਕ ਨਹੀਂ ਸੀ ਲੱਗਦਾ ਜਿਵੇਂ ਵਰ੍ਹਿਆਂ ਤੋਂ ਇਸ ਫੋਕੀ ਸ਼ੁਹਰਤ ਹੇਠ ਦਬੇ ਮੇਰੇ ਪ੍ਰਤੀਗਾਮੀ ਵਿਚਾਰ ਜਵਾਲਾ ਬਣ ਫੁਟ ਪਏ... ਮੈਨੂੰ ਤੇਰੇ ਕਾਲਜ ਦਿਨਾਂ ਦੀਆਂ ਗੱਲਾਂ ਚੰਗੀਆਂ ਲੱਗਣ ਲੱਗੀਆਂ...ਜਦੋਂ ਤੂੰ ਮੈਥੋਂ ਵੱਖ ਇਕ ਨਵੀਂ ਧਾਰਾ ਨਾਲ ਜੁੜ ਗਿਆ ਸੀ...ਤੇ ਤੂੰ ਕਿੰਨੀਆਂ ਦਲੀਲਾਂ ਦਿੰਦਾ ਹੁੰਦਾ ਸੈਂ ਆਪਣੇ ਵਿਚਾਰ ਸਿੱਧ ਕਰਨ ਲਈ ਪਰ ਮੈਂ ਸਭ ਨੂੰ ਨੀਵੀਂ ਪੱਧਰ ਦੀ ਲਤੀਫੇਬਾਜ਼ੀ 'ਚ ਹੜ੍ਹਾ ਦਿੰਦਾ ਤੇ ਤੂੰ ਨਿਰਾਸ ਵਾਪਸ ਪਰਤ ਜਾਂਦਾ...ਤੇਰੇ ਸਹਿੱਤਕ ਝੁਕਾਵਾਂ...ਨਵੇਂ ਨਵੇਂ ਉਸ਼ਟੰਡਾਂ ਸਬੰਧੀ, ਸੈਕਸ ਸਬੰਧੀ ਜੋ ਕੁਝ ਮੈਂ ਸੁਣਿਆ ਸੀ ਸਭ ਕੁਝ ਚੰਗਾ ਚੰਗਾ ਲੱਗਣ ਲੱਗ ਪਿਆ...ਮਸਲਨ ਉਹ ਬੀਟਨਿਕਾਂ ਵਾਲੀ ਗੱਲ ਮੈਨੂੰ ਬਹੁਤ ਹੀ ਚੰਗੀ ਲੱਗੀ...ਮੈਂ ਦੋਸਤਾਂ...ਬੀਵੀ ਨੂੰ ਹੋਰ ਨੇੜਿਉਂ ਵੇਖਿਆ ਪਰ ਮੇਰਾ ਮਨ ਹੋਰ ਭਟਕਿਆ। ਕਈ ਵਾਰ ਚਿੱਤ ਕੀਤਾ ਕਿ ਸਨਿਆਸੀ ਬਣ ਜਾਵਾਂ ਪਰ ਫਿਰ ਸੋਚਾਂ ਇਨ੍ਹਾਂ ਲੋਕਾਂ ਦੇ ਸਾਹਵੇਂ ਨੰਗਾ ਹੋਵਾਂ...ਰੀਵੋਲਟ ਕਰਾਂ...ਰੀਵੋਲਟ।" ਤੇ ਉਹ ਬੋਲੀ ਜਾ ਰਿਹਾ ਸੀ...ਮੈਂ ਸੁਣੀ ਜਾ ਰਿਹਾ ਸੀ ਜਿਵੇਂ ਰਮਾਇਣ ਦੀ ਕਥਾ ਸੁਣਦਾ ਹੋਵਾਂ..."ਮੈਂ ਦੋਸਤਾਂ ਦਾ ਨਿਰੀਖਣ ਕੀਤਾ ਤੇ ਮੈਨੂੰ ਜਾਪਿਆ ਜਿਵੇਂ ਮੈਨੂੰ ਇਹ petty intellectuals (ਘੱਟ ਬੁਧੀ ਵਾਲੇ ਲੋਕ) ਮੈਨੂੰ ਤਬਾਹ ਕਰ ਰਹੇ ਹੋਣ...ਮੈਂ ਰਟਰੀਟ ਕਰਨ ਦੀ ਸੋਚੀ...ਘਰ ਭਰਾ ਸੀ। ਬੜੀ ਇੱਜ਼ਤ ਕਰਦਾ ਸਾਂ ਮੈਂ ਉਸ ਦੀ ਤੇ ਉਹ ਮੇਰੀ। ਪਰ ਉਹ ਕੁਝ ਘੁਟਣ ਜਿਹੀ ਮਹਿਸੂਸ ਕਰਦਾ ਸੀ ਤੇ ਸ਼ਹਿਰ ਚਲਾ ਗਿਆ। ਖੈਰ ਇਹ ਸਾਡੀ ਦੋਨਾਂ ਦੀ ਆਪਸੀ ਸਮਝ ਤੇ ਹੀ ਹੋਇਆ...ਤੇ ਮੈਨੂੰ ਹਰ ਪਾਸੇ ਸਫੋਕੇਸ਼ਨ ਜਿਹੀ ਜਾਪਦੀ...ਜਿਵੇਂ ਜ਼ਿੰਦਗੀ 'ਚ ਕੋਈ ਚਾਰਮ ਹੀ ਨਾ ਰਿਹਾ ਹੋਵੇ...ਜ਼ਿੰਦਗੀ ਇਕ ਬੋਝ ਜਿਹਾ ਲੱਗਣ ਲੱਗ ਪਈ...ਆਪੇ ਤੋਂ ਖਿਝ ਆਇਆ ਕਰੇ...ਕਿਸੇ ਨੂੰ ਦੇਖਣ ਨੂੰ ਵੀ ਜੀਅ ਨਾ ਕਰਿਆ ਕਰੇ...ਤੇ ਇਕ ਦਿਨ ਮੈਨੂੰ ਆਕਾਸ਼ ਤੇ ਉਡਦੇ ਜਾਨਵਰ, ਅਮਲੀ ਦੇ ਹੱਥਾਂ 'ਚ ਫੜੇ

ਕਬੂਤਰ ਅਤਿ ਚੰਗੇ ਲੱਗੇ ਤੇ ਮੈਂ ਦੂਜੇ ਦਿਨ ਹੀ ਕਬੂਤਰ ਰੱਖ ਲਏ...ਮਾਮੂਲੀ ਗੱਲ ਸੀ। ਕਬੂਤਰਾਂ ਦਾ ਸਾਡੇ ਮਨ ਦੀਆਂ ਸ਼ਾਂਤ ਪ੍ਰਵਿਰਤੀਆਂ ਨਾਲ ਡੂੰਘਾ ਸਬੰਧ ਹੈ...ਤੇ ਲੋਕ ਕਿੰਨੇ ਦਿਨ ਇਸੇ ਗੱਲ ਤੇ ਦੰਦ ਪੀਠ ਚਰਚਾ ਕਰਦੇ ਰਹੇ...ਇਹ ਵੀ ਹੋਈ...ਚੰਗਾ ਮਨ ਲੱਗਿਆ ਰਹਿੰਦਾ...ਆਕਾਸ਼ 'ਚ ਉਡਦੇ ਕਬੂਤਰਾਂ ਨੂੰ ਤੱਕਣਾ...ਸਾਰਾ ਆਕਾਸ਼ ਜਿਵੇਂ ਆਪਣਾ ਹੋਵੇ...ਤੇ ਇਕ ਦਿਨ ਮੇਰੇ ਇਕ ਕਬੂਤਰ ਬਾਜ਼ ਮਿੱਤਰ ਦੀ ਅਲਸੈਸ਼ਨ ਕੁੱਤੀ ਤਿੰਨ ਬੱਚੇ ਛੱਡ ਮਰ ਗਈ ਤੇ ਮੈਂ ਦੋ ਕਤੂਰੇ ਲੈ ਆਇਆ...ਮੇਰਾ ਇਨਸਾਨੀ ਫਰਜ਼ ਵੀ ਬਣਦਾ ਸੀ ਵੈਸੇ ਕੁੱਤਾ ਬੜਾ ਵਫ਼ਾਦਾਰ ਜਾਨਵਰ ਹੈ...ਤੇ ਇਕ ਦਿਨ ਮੇਰੇ ਕੁਲੀਗ ਨੇ ਮੈਨੂੰ ਮੇਰੇ ਜਨਮ ਦਿਵਸ ਤੇ ਦੋ ਸਹੇ ਦੇ ਬੱਚੇ ਦਿਤੇ...ਹੁਣ ਸਹੇ ਦੀ ਹੋਂਦ ਘਰ 'ਚ ਕਿੰਨੀ ਚੰਗੀ ਲੱਗਦੀ ਹੈ ਜਿਵੇਂ ਕੁਦਰਤ ਘਰ 'ਚ ਆ ਵਸੀ ਹੋਵੇ...ਤੇ ਇਸ ਤੇ ਜੋ ਨਾ ਸੋ ਚਰਚਾ ਹੋਈ...ਹਾਂ ਬਲੂੰਗੜੇ...ਗੱਲ ਇੰਝ ਹੋਈ...ਗਵਾਂਢੀਆਂ ਦੇ ਘਰ ਬਿੱਲੀ ਸੂਈ ਉਨ੍ਹਾਂ ਦੇ ਬੱਚਿਆਂ ਨੇ ਡੰਡੇ ਮਾਰ ਬਿੱਲੀ ਬਾਹਰ ਕੱਢ ਦਿਤੀ। ਬਲੂੰਗੜੇ ਗਲੀ 'ਚ ਚੀਂ ਚੀਂ ਕਰਨ। ਮੇਰੇ ਮਨ ਬੜੀ ਠੇਸ ਪੁਜੀ। ਮੈਂ ਬਲੂੰਗੜੇ ਅੰਦਰ ਚੁਕ ਲੈ ਆਇਆ। ਬਲੂੰਗੜੇ ਪਲਦੇ ਰਹੇ... ਬਿੱਲੀ ਹੁਣ ਸ਼ਿਕਾਰ ਦੀ ਭਾਲ 'ਚ ਪਤਾ ਨਹੀਂ ਕਿਧਰ ਰਹਿੰਦੀ ਹੈ ਪਰੰਤੂ ਬਲੂੰਗੜੇ ਮੇਰੇ ਨਾਲ ਇਤਨਾ ਸਨੇਹ ਕਰਦੇ ਨੇ ਕਿ ਇਕ ਪਲ ਵੱਖ ਨਹੀਂ ਹੋ ਕੇ ਰਾਜ਼ੀ...ਤੇ ਵੈਸੇ ਵੀ ਬੱਚਿਆਂ ਵਾਂਗੂੰ ਲਾਡ ਕਰਦੇ ਨੇ...ਤੇ ਲੈ ਇਸ ਗੱਲ ਤੇ ਉਹ ਚਰਚਾ ਹੋਈ ਰਹੇ ਰੱਬ ਦਾ ਨਾਂ...ਯਾਨੀ ਮੈਂ ਜੋ ਕੀਤਾ ਇਨਸਾਨੀਅਤ ਦੇ ਨਾਤੇ ਕੀਤਾ ਜਾਂ ਆਪਣੇ ਮਨ ਦੇ ਸੰਤੋਸ਼ ਲਈ ਪਰ ਤੂੰ ਹੀ ਦੱਸ ਇਸ 'ਚ ਕੀ ਗੁਨਾਹ ਸੀ...ਲੋਕ ਦੰਦ ਪੀਂਹਦੇ ਹਨ। ਵੈਸੇ ਵੀ ਪਿੰਡ 'ਚ ਇਨ੍ਹਾਂ ਬੁਝੜ ਕਿਸਮ ਦੇ ਲੋਕਾਂ ਨਾਲ ਮਗਜ਼ ਖਪਾਈ ਨਾਲੋਂ ਵਕਤ ਟਪਾਉਣ ਲਈ ਜਾਨਵਰਾਂ ਦੀ ਦੁਨੀਆਂ ਚੰਗੀ ਹੈ।" ...ਤੇ ਬੋਤਲ ਥੱਲੇ ਜਾ ਲੱਗੀ ਸੀ। ਸਰੀਰ 'ਚ ਖੂਨ ਦਾ ਦੌਰਾ ਸਰਪਟ ਘੋੜ ਦੌੜ ਲਾ ਰਿਹਾ ਸੀ...ਉਸ ਨੇ ਆਪਣੀ ਸਾਰੀ ਕਹਾਣੀ ਅਜਿਹੀਆਂ ਦਲੀਲਾਂ ਨਾਲ ਦੱਸੀ ਕਿ ਮੈਂ ਕੁਝ ਵੀ ਨਾ ਕਹਿ ਸਕਿਆ... ਮੈਂ ਸੋਚ ਸੋਚ ਕੇ ਪੁਛਿਆ "ਖੈਰ ਤੂੰ ਜੋ ਕੀਤਾ ਠੀਕ ਕੀਤਾ ਜਾਂ ਆਪਣੇ ਮਨ ਦੇ ਸੰਤੋਸ਼ ਲਈ ਕੀਤਾ ਪਰ ਦੋਸਤਾਂ ਪ੍ਰਤੀ ਇਹ ਰਵਈਆ...ਇਕ ਕਬੂਤਰ ਸ਼ੁਗਲ ਵਜੋਂ ਉਡਾ ਦੇਣ ਤੇ ਦੋਸਤਾਂ ਦਾ ਬਾਈਕਾਟ...ਸਾਰੀ ਰਾਤ ਕੋਠੇ ਤੇ ਲਾਲਟੈਣ ਲੈ "ਆਉ ਆਉ" ਕਰਨਾ...ਕਬੂਤਰ ਦੇ ਨਾ ਪਰਤਣ ਤੇ ਚਾਰ ਦਿਨ ਛੁਟੀ ਲੈ ਅੰਦਰ ਮੰਜੇ ਤੇ ਪਏ ਸ਼ਰਾਬ ਪੀਂਦੇ ਰਹਿਣਾ, ਸਿਰਗਟਾਂ ਫੂਕਦੇ ਰਹਿਣਾ.. ਰੋਟੀ ਨਾ ਖਾਣੀ...ਇਹ ਕਿਹੜੀ ਸੰਵੇਦਨਾ ਦੀ ਸੰਤੁਸ਼ਟਤਾ ਸੀ..."

"ਪਰੇਮ ਦੀ ਮੀਆਂ ਪਰੇਮ ਦੀ...ਉਹ ਕਬੂਤਰ ਤਾਂ ਮੇਰੀ ਜਾਨ ਸੀ ਜਾਨ...ਮੈਂ ਉਸ ਨੂੰ ਬਦਾਮ...ਮੱਖਣ ਖੁਆ ਖੁਆ ਪਾਲਿਆ...ਤੇ ਉਡਦਾ ਸੀ ਸਹੁੰ ਅੱਲਾ ਦੀ ਸਵੇਰੇ ਛੇ ਵਜੇ ਦਾ ਛੱਡਿਆ ਸ਼ਾਮੀਂ ਮਸੀਂ ਉਤਰਦਾ ਸੀ...ਬੱਦਲਾਂ ਤੋਂ ਵੀ ਉਤੇ ਉਡਣ ਵਾਲਾ"...ਤੇ ਜਿਵੇਂ ਉਸ ਦਾ ਗਲਾ ਭਰ ਆਇਆ ਹੋਵੇ..."ਬੜੀ ਜਾਨ ਸੀ ਕਬੂਤਰ 'ਚ...ਨੇੜੇ ਤੇੜੇ ਕੋਈ ਮੇਰੇ ਨਾਲ ਸ਼ਰਤ ਨਹੀਂ ਸੀ ਲਾਉਂਦਾ......ਤੇ ਪਤਾ ਇਹ ਲੋਕ ਕੀ ਕਹਿੰਦੇ ਨੇ...ਮੁਰਗੀਆਂ ਪਾਲੋ...ਮੱਝਾਂ ਗਾਵਾਂ ਪਾਲੋ, ਦੁੱਧ ਵੇਚੋ...ਅੰਡੇ ਵੇਚੋ...ਇਨ੍ਹਾਂ ਗਧੇ ਲੋਕਾਂ ਨੂੰ ਕੀ ਪਤਾ ਕਿ ਜ਼ਿੰਦਗੀ ਦੇ ਸੂਖਮ ਟੇਸਟ ਕੀ ਹੁੰਦੇ ਹਨ...ਹਿਛਤ ਸਾਲੇ ਮੂਰਖ ਲੋਗ...ਸਾਰਾ ਦਿਨ ਕੁੜ ਕੁੜ......ਬਿੱਠਾਂ...ਗੋਬਰ...ਗੰਦ"...ਤੇ ਜਿਵੇਂ ਉਸ ਦਾ ਜੀਅ ਕੱਚਾ ਹੋ ਗਿਆ ਹੋਵੇ "ਅਤੇ ਪਤਾ ਇਹ ਲੋਕ ਮੇਰੀਆਂ ਇਨ੍ਹਾਂ ਸੂਖਮ ਪ੍ਰਵਿਰਤੀਆਂ ਦੇ ਇਜ਼ਹਾਰ ਵਜੋਂ ਉਤੇਜਿਤ ਹੋਏ ਟੇਸਟਾਂ ਨੂੰ ਕੀ ਕਹਿੰਦੇ ਨੇ...ਅਖੇ ਇਹ ਬੁਰਜੂਆ ਰੁਚੀ ਹੈ, ਫਿਊਡਲ

ਰੁਚੀ ਹੈ...ਜਾਗੀਰਦਾਰੀ ਨਿਜ਼ਾਮ ਦੀ... ਇਹ ਲੈ ਆਉਣ ਸੁਰਖ ਸਵੇਰਾ ਮੁਰਗੀਆਂ ਪਾਲਕੇ... ਬੁਰਜੂਆ ਤੇ ਤੁਸੀਂ ਹੋ ਸਾਲਿਉ ਜੋ ਪੈਸੇ ਦੇ ਪੁੱਤ ਬਣਦੇ ਜਾ ਰਹੇ ਹੋ। ਜ਼ਿੰਦਗੀ ਦੇ ਸੂਖਮ ਟੇਸਟਾਂ ਤੋਂ ਮੂੰਹ ਫੇਰ ਰਹੇ ਹੋ''...ਤੇ ਸ਼ਰਾਬ ਦੇ ਅੰਤਲੇ ਘੁਟ ਸਾਡੇ ਹੋਠਾਂ ਨਾਲ ਛੂਹ ਰਹੇ ਸਨ...ਮੈਂ ਉਸ ਦੇ ਸੂਖਮਤਾ ਸਬੰਧੀ ਸਮਾਜ ਵਿਦਰੋਹ ਸਬੰਧੀ ਵਿਚਾਰਾਂ ਤੇ ਹੈਰਾਨ ਪਰੇਸ਼ਾਨ ਸੋਚੀ ਜਾ ਰਿਹਾ ਸਾਂ...।

ਤੇ ਆਖਰੀ ਘੁੱਟ ਭਰ ਗਲਾਸ ਮੇਜ਼ ਤੇ ਰੱਖ ਉਸ ਨੇ ਮੇਰੇ ਗਲ ਦੁਆਲੇ ਬਾਹਵਾਂ ਪਾਉਂਦੇ ਨੇ...ਮੇਰੇ ਨਜ਼ਦੀਕ ਆਪਣੇ ਹੋਂਠ ਲਿਆਉਂਦੇ ਨੇ ਕਿਹਾ, ''ਯਾਰ ਉਹ ਪੀਟਰ ਤੇ ਗਿਨਜ਼ਬਰਗ ਵਾਲੀ ਗੱਲ ਜੋ ਤੂੰ ਦੱਸਦਾ ਸੀ, ਕੀ ਸੱਚ ਹੈ?'' ਤੇ ਮੈਨੂੰ ਕੰਬਣੀ ਜਿਹੀ ਛਿੜ ਪਈ। ਮੈਂ ਥੋੜ੍ਹਾ ਪਿਛਾਂਹ ਸਰਕਦੇ ਨੇ ਉਸ ਦੀਆਂ ਬਾਹਵਾਂ ਪਰ੍ਹਾਂ ਹਟਾਉਂਦੇ ਨੇ ਕਿਹਾ ''ਬਈ ਸੱਚ ਭਾਵੇਂ ਝੂਠ, ਉਨ੍ਹਾਂ ਲੋਕਾਂ ਦੇ ਆਚਰਣ ਤੇ ਸੈਕਸ ਸਬੰਧੀ ਵਿਚਾਰ ਭਿੰਨ ਹਨ ਉਥੇ ਸੈਕਸ ਆਚਰਣ ਦਾ ਇਕ ਨਿਗੂਣਾ ਅੰਗ ਹੈ। ਪਰ ਸਾਡੇ ਦੇਸ਼ 'ਚ ਤੇ ਸੈਕਸ ਸਬੰਧੀ ਹੀ ਆਚਰਣ ਦੇ ਮਾਪ ਦੰਡ ਹਨ... ਸਾਡੇ ਸੰਸਕਾਰ ਪਰੰਪਰਾਵਾਂ ਸਾਡੇ ਦੇਸ਼ ਦੇ ਅਨੁਸਾਰ ਆਦਿ ਕਾਲ ਤੋਂ ਚਲੇ ਆ ਰਹੇ ਹਨ...ਮੈਂ ਉਸ ਨੂੰ ਦੱਸ ਹੀ ਰਿਹਾ ਸਾਂ...ਕਿ ਉਹ ਥੋੜ੍ਹਾ ਨੇੜੇ ਹੁੰਦਿਆਂ ਬੋਲਿਆ, ''ਯਾਰ ਆਖਰ ਇਹ ਘਸੇ ਪਿਟੇ ਪੈਮਾਨੇ ਬਦਲਣੇ ਹੀ ਪੈਂਦੇ ਹਨ...ਉਹੋ ਸੈਕਸੂਅਲ ਚਾਰਮ ਦੇ ਢੰਗ ਦਾਦੇ ਪੜਦਾਦਿਆਂ ਤੋਂ ਚਲੇ ਆ ਰਹੇ ਹਨ...ਆਖਰ ਤਬਦੀਲੀ ਵੀ ਕੋਈ ਚੀਜ਼ ਹੈ''...ਤੇ ਉਸ ਨੇ ਮੇਰਾ ਹੱਥ ਪਕੜ ਲਿਆ... ਮੈਂ ਹੋਰ ਪਰੇਸ਼ਾਨ ਹੋ ਗਿਆ...ਤੇ ਬਚਾਉ ਦਾ ਕੋਈ ਚਾਰਾ ਲੱਭਦਾ ਨਾ ਵੇਖ ਮੈਂ ਕਿਹਾ ''ਚੰਗਾ ਯਾਰ ਮੈਂ ਚਲਦਾ ਹਾਂ।'' ਤੇ ਮੈਂ ਖੜਾ ਹੋ ਗਿਆ।

''ਅੱਛਾ...ਸਾਲੇ ਗਿਨਜ਼ਬਰਗ ਦੇ, ਨਾਲੇ ਵਿਦਰੋਹੀ ਪੀੜ੍ਹੀ ਦੇ, ਤੁਸੀਂ ਵੀ ਬਾਕੀਆਂ ਵਾਂਗੂੰ ਮਖੌਟੇ ਚਾੜ੍ਹੀ ਫਿਰਦੇ ਹੋ''...ਤੇ ਉਸ ਦੀਆਂ ਭਵਾਂ ਫ਼ੈਲ ਗਈਆ, ਅਜਨਬੀਆਂ ਵਾਂਗ...ਤੇ ਉਸ ਦੇ ਚਿਹਰੇ ਤੇ ਘੋਰ ਨਿਰਾਸਾ ਦੇ ਚਿੰਨ੍ਹ ਉਘੜ ਆਏ...ਮੈਂ ਰਾਤ ਦੀ ਕਾਲਖ ਗਾਹੁੰਦਾ... ਸੂਖਮਤਾ, ਸੈਕਸ, ਸਮਾਜ ਵਿਦਰੋਹ ਸਬੰਧੀ ਉਸ ਦੇ ਸੰਕਲਪ ਬਾਰੇ ਸੋਚਦਾ ਹੈਰਾਨ ਪਰੇਸ਼ਾਨ ਘਰ ਪੁਜਿਆ...ਰਾਤ ਕਾਫੀ ਬੀਤ ਗਈ...ਅੱਖਾਂ 'ਚ ਨੀਂਦਰ ਉਤਰ ਆਈ ਪਰ ਮੈਨੂੰ ਅਜੇ ਤੀਕ ਵੀ ਉਸ ਦੇ ਨਵੀਨ ਵਿਦਰੋਹੀ ਸੰਕਲਪ ਦੀ ਸਮਝ ਨਹੀਂ ਆ ਰਹੀ ਸੀ।

———

ਦੇਵ

## ਇਕ ਸ਼ਹਿਰ ਤੇ ਕੋਈ ਵੀ ਸ਼ਹਿਰ

ਖ਼ੂਬਸੂਰਤ ਇਮਾਰਤਾਂ ਦੇ
ਲਿਬਾਸ 'ਚ ਲਿਪਟੇ
ਸ਼ੁਨ ਦੀ ਉਚਾਈ ਦੇ ਖੋਖਲੇਪਨ 'ਚ ਗੱਲਾਂ ਕਰਦੀਆਂ
ਹੁਸੀਨ ਮੰਜ਼ਲਾਂ ਦੇ
ਸ਼ਹਿਰ !
ਤੇਰੀ ਹੋਂਦ
ਚੰਦ ਖੋਟੇ ਸਿਕਿਆਂ ਤੇ ਸਹਿਮੇਂ ਸਹਿਮੇਂ ਮਸ਼ੀਨਾਂ ਦੇ
ਪੁਰਜ਼ਿਆਂ ਦੀ ਖੜਖੜਾਹਟ ਦੇ ਸ਼ੋਰੋ-ਗੁਲ ਵਿਚ ਗੁਆਚੀ
ਕਬਰਾਂ ਦੀ ਦਾਸਤਾਨ ਤੋਂ ਸਿਵਾ
ਕੁਝ ਵੀ ਨਹੀਂ......

ਰੇਸ਼ਮੀ ਸੜਕਾਂ ਦੀ ਝਿਲਮਿਲ
ਤੰਗ ਉਦਾਸ ਬਸਤੀਆਂ
ਛੰਨਾਂ ਦੇ ਢਹੇ ਢਹੇ ਬੀਮਾਰ ਬਨੇਰੇ
ਟੁਟੇ ਤਿੜਕੇ ਸ਼ੀਸ਼ਿਆਂ ਦੀਆਂ ਤੇੜਾਂ 'ਚ ਖੁਭੀਆਂ ਅੱਖਾਂ ਦਾ
ਤਪਦਾ ਲਹੂ
ਰੌਸ਼ਨੀਆਂ ਦੇ ਪਾਣੀ 'ਚ ਰੰਗ ਬਰੰਗੇ ਚਿਹਰੇ......

ਨਿਪੱਤਰੇ ਖੰਭਿਆਂ ਦੀ ਭੀੜ
ਅਵਾਮ ਦੀਆਂ ਅਮੁਕ ਕਤਾਰਾਂ
ਜਵਾਨ ਵਰ੍ਹੇ
ਰੋਹ ਦੀ ਅੱਗ ਉਗਲਦੇ
ਹੋਣੀ ਦੇ ਫਿਕਰਾਂ ਦੀਆਂ ਹੜਤਾਲਾਂ
ਭੁਖ ਹੜਤਾਲਾਂ.........

ਹੋਟਲਾਂ ਦੇ ਗੁਆਚੇ ਮੂੰਹਾਂ ਚੋਂ ਉਠਦੀ
ਕੜ੍ਹਦੇ ਕਾਹਵਿਆਂ ਪਿਘਲਦੇ ਸਿਕਿਆਂ ਦੀ ਹਵਾੜ

ਖਾਲੀ ਸੁਕੇ ਮੌਜ਼ਾਂ ਤੋ
ਮਰੀਆਂ ਆਵਾਜ਼ਾਂ ਦੀ ਘੁਸਰ ਮੁਸਰ
ਅਖਬਾਰਾਂ ਦੇ ਖੁਲ੍ਹੇ ਕੱਜਣਹੀਣ ਜਿਸਮ
ਅੱਖਰ ਤੇ ਕਿਰਮ ਖਾਂਦੀਆਂ ਖਬਰਾਂ ਦੇ ਕਾਲੇ ਚਿੱਕੜ
ਕਿਤੇ ਕਿਤੇ ਖਤਰਿਆਂ ਦੀ ਧੁੰਦ 'ਚ ਚਮਕਦੇ
ਮਨੁਖੀ ਭਵਿਸ਼ਾਂ ਦੇ ਨੀਲ ਕਮਲ—
ਚਾਹ ਦੀ ਭਾਫ 'ਚੋਂ ਉਠਦੀ ਲਾਟ ਉਹਲੇ
ਖਿਆਲ ਥੱਕੀਆਂ ਅੱਖਾਂ ਨੂੰ
ਝੁੰਝਲਾ ਕੇ
ਸਮੇਂ ਦੀ ਲੁੱਕ ਵਿਚ ਖੁਰ ਜਾਂਦੇ.....

ਰਾਤ ਲਗਾਤਾਰ
ਨਿਉਨ ਬੱਤੀਆਂ ਦੇ ਸਮੁੰਦਰ 'ਚ ਉਬਲਦੀ ਰਹਿੰਦੀ ਹੈ......

ਖ਼ਾਬਾਂ ਦੇ ਸ਼ਹਿਰ
ਰੰਗ ਤੇ ਲਫਜ਼ ਨਕਸ਼ਾਂ ਦੀਆਂ ਰੇਖਾਵਾਂ 'ਚ
ਰੱਜ ਕੇ ਜਿਉਣ ਦੇ ਪਲਾਂ ਨੂੰ ਅਰਥਾਂ ਦੀ ਪੋਂਦ ਲਾਉਣ ਲਈ
ਫਰਸ਼ਾਂ, ਟਾਇਲਾਂ, ਕੰਧਾਂ ਤੇ ਸਜੀਆਂ ਲੋਹੇ ਦੀਆਂ ਪਤਰਾਂ 'ਚੋਂ
ਮਿੱਟੀ ਦੀ ਖਾਕੀ ਮੁਸਕਾਨ ਢੂੰਡਦੇ
ਸੜਕਾਂ ਦੇ ਬੰਨਿਆਂ ਤੇ ਗਲ ਗਲ ਕੇ
ਵਫਾਤ ਫਰਮਾ ਜਾਂਦੇ
ਚਿਮਨੀਆਂ ਦੀਆਂ ਅੱਖਾਂ ਚੋਂ ਧੂਏਂ ਦੇ ਹੰਝੂ
ਵਲ ਵਲੇਵਿਆਂ ਵਾਂਗ ਅੰਬਰ ਦੇ ਕੋਲੇ'ਚ ਡੁਲ੍ਹਦੇ......

ਰੰਗਾਂ ਤੇ ਲਫਜ਼ਾਂ ਦਾ ਵਜੂਦ ਤਰਾਸ਼ਣ ਵਾਲੇ
ਸ੍ਰਿਜਕ ਦੇ ਦਿਲ ਡੂੰਘਾਣਾਂ 'ਚੋਂ ਵੀ "ਆਹ" ਦਾ ਹਬਾਬ ਨਹੀਂ ਉਠਦਾ......

ਕਿਥੇ ਹਨ ਭੀੜ ਦੀਆਂ ਅੱਖਾਂ
ਬੇਹਿਯਾ ਮੌਨ ਪੋਸਟਰ
ਸਿਨਮੇ 'ਚ ਅੱਧ ਨੰਗ ਖੜੀਆਂ ਲੇਟੀਆਂ ਅਭਿਨੇਤਰੀਆਂ
ਜਿਨ੍ਹਾਂ ਦੇ ਬਰਫੀਲੇ ਬਦਨਾਂ 'ਚ ਕੈਦ ਤਿੱਖੀਆਂ ਅੱਖਾਂ ਹੀ ਅੱਖਾਂ ਦ ਕੰਡੇ
ਗੋਰੀਆਂ ਪਿੰਜਨੀਆਂ, ਗੋਲ ਪੱਸਲੀਆਂ, ਉਚੀਆਂ ਅੱਡੀਆਂ ਦਾ ਸ਼ੋਰ
ਕੰਬਦੀਆਂ ਛਾਤੀਆ ਦੇ ਨਕਲੀ ਫੈਲਾਵ
ਸੁੱਕੇ ਭੁੱਖੇ ਹੋਠਾਂ ਤੇ ਗੁਲਾਬ ਦੇ ਸੂਹੇ ਪਤਿਆਂ ਦੀ ਰੰਗਣ 'ਚ ਲਿਬੜੀ

ਬੈਹੀ ਮੁਸਕਾਨ
ਨਜ਼ਰਾਂ ਘੁੰਮਦੀਆਂ ਨੇ ਭੰਵਰਾਂ ਵਾਂਗ
ਧਰਤੀ ਨੂੰ ਘੇਰੀ ਲਹੂ ਦੀ ਛਾਂ ਮਨੁਖਾਂ ਦੇ ਉਗ ਘਨਉਗੇ ਰੋਂਦੇ ਪਰਛਾਵਿਆਂ ਦੀ ਛਾਂ
ਸਿਰਾਂ ਉਤੇ ਉਡਣ ਖਟੋਲਿਆਂ ਦੀ ਚੀਕ
ਲੋਹੇ ਦੀ ਆਵਾਜ਼......ਲਹੂ ਦੀ ਅਵਾਜ਼

ਕਿਥੇ ਹਨ ਮੇਰੇ ਸ਼ਹਿਰ
ਤੇਰੀ ਭੀੜ ਦੀਆਂ ਅੱਖਾਂ......

ਕਿਤੇ ਕਿਤੇ ਲਫਜ਼ਾਂ ਦੀ ਮਹਿਕ ਵਿਚ ਮਿੱਟੀ ਦੀ ਮੁਹਬਤ ਦਾ ਚਾਅ
ਵਤਨ ਦੀ ਉਸਾਰੀ ਦਾ ਫਿਕਰ
ਦੰਦਾਂ ਦੀਆਂ ਵਿਰਲਾਂ 'ਚ ਉਗਿਆ ਲਗਾਤਾਰ ਬਲਦਾ ਸਿਗਰਟ
ਹਾਰੇ ਨੇਤਾ ਦੀ ਪੁਰਜ਼ੋਰ ਕੀਤੀ ਹਮਾਇਤ ਦਾ ਸੋਗ......
ਨੇਤਾ ਜੋ ਹੁਣੇ ਹੀ ਨਾਈਟ ਕਲੱਬ ਦੀਆਂ ਤੇਜ਼ ਭੜਕੀਲੀਆ ਧੁਨਾਂ 'ਚ
ਸੁਆਦਲੇ ਜਿਹੇ ਜਿਸਮ ਦੇ ਨਸ਼ੇ ਨੂੰ ਲੈ ਕੇ ਹੋਇਆ
ਫਿਕਰਾਂ ਤੋਂ ਬੇਫਿਕਰ
ਜਨਤ ਦੀਆਂ ਨਦੀਆਂ ਦੇ ਵਹਾਉ 'ਚ ਰੁੜ੍ਹ ਗਿਆ
ਬਾਹਰ ਇਕ ਸਮੁਚਾ ਆਦਮੀ ਹੱਡੀਆਂ ਦੀਆਂ ਸੂਲਾਂ 'ਚ ਫਸਿਆ
ਦਮ ਤੋੜ ਰਿਹਾ......

ਕਿਥੇ ਹਨ ਭੀੜ ਦੀਆਂ ਅੱਖਾਂ

ਇਹ ਉਦਾਸ ਸੜਕ ਮਰੇ ਸੱਪ ਦੀ ਲਾਸ਼ ਵਾਂਗ
ਉਹ ਪੀਲੇ ਘਰਾਂ ਦੀ ਚੁਪ ਤਕ ਅਣਗਿਣਤ ਵਾਰ ਮਰੀ
ਕਾਲਖ ਦੀ ਨੀਂਦੇ ਬੜੇ ਆਰਾਮ ਨਾਲ ਸੁੱਤੀ ਪਈ ਸੁਖ ਦੇ ਸਾਹਾਂ ਦਾ ਸਫਰ ਕੱਟਦੀ
ਇਸ ਦੇ ਸਿਰ ਕਈ ਬੇਗੁਨਾਹ ਜ਼ਿੰਦਗੀਆਂ ਦੇ ਕਤਲ ਦਾ ਇਲਜ਼ਾਮ
ਮੇਰੇ ਵਤਨ ਦਾ ਕੋਈ ਕਨੂੰਨ ਉਠ ਕੇ
ਇਸ ਦੇ ਗੁਨਾਹਾਂ ਦਾ ਇਕਬਾਲ ਕਿਉਂ ਨਹੀਂ ਕਰਵਾਉਂਦਾ......

ਇਹ ਜੋ ਸੜਕ ਤੁਸੀਂ ਦੇਖ ਰਹੇ ਹੋ ਖੁਭੀ ਹੋਈ ਮਕਾਨਾਂ ਦੀਆਂ ਵੱਖੀਆਂ ਵਿਚਕਾਰ
ਨੀਹਾਂ ਦੇ ਪੱਥਰਾਂ 'ਚ ਫਸੀ ਚਿਤਾ ਦੇ ਮਾਤਮੀ ਧੂਏਂ ਵਾਂਗ
ਨਾ ਜਾਣੇ ਕਿੰਨੇ ਜ਼ਹਿਰ ਭਰੇ ਮੁਸਾਫਿਰਾਂ ਨੂੰ ਉਹਨਾਂ ਦੇ ਮੁਕਾਮ ਤੇ ਛਡ ਕੇ ਆਈ ਹੈ
ਜਿਥੇ ਪੰਡਿਤ ਦਾ ਸੰਸਕ੍ਰਿਤੀ ਪਵਿਤਰ ਧਰਮ, ਮੌਲਾਨਾ ਦਾ ਪਾਕ ਮਜ਼ਹਬ
ਭਾਈ ਦੇ ਸੱਚੇ ਫਰਜ਼

ਇਨਸਾਨੀਅਤ ਦੇ ਨਾਮ ਖੁਦਾਈ ਦੇ ਦਾਅਵੇ
ਮੰਦਰਾਂ ਮਸਜਿਦਾਂ ਦੀਆਂ ਵਿਸ਼ਾਲ ਜੂਹਾਂ
ਗੁੰਬਦਾਂ ਤੇ ਕਲਸਾਂ ਦੇ ਸੁਨਹਿਰੀ ਹਾਸੇ
ਸੋਨੇ ਚਾਂਦੀ ਦੀਆਂ ਝਿਲਮਿਲਾਂ ਉਹਨਾਂ ਗੁੰਮਨਾਮ ਦੁਖ ਭਰੇ ਗੀਤਾਂ ਲਈ
ਕੋਈ ਵੀ ਮਕਸਦ ਨਹੀਂ ਰਖਦੇ.........

ਮੇਰੇ ਸ਼ਹਿਰ !
ਉਮਰਾਂ ਦੇ ਹੁਸੀਨ ਵਰ੍ਹੇ ਪੰਜੇਬਾਂ ਦੀ ਝਣਕਾਰ
ਗਾਹਕਾਂ ਦੇ ਕਦਮਾਂ 'ਚ ਝੁਕ ਝੁਕ ਸਲਾਮ ਕਰਨਾ
ਖੁਸ਼ੀ ਦੀ ਬੁਰਕੀ ਬੁਰਕੀ ਲਈ ਤਰਸਣਾ
ਸੁਪਨਿਆਂ ਦੇ ਰੰਗੀਨ ਲਮਹੇਂ
ਅਪਣੇ ਸਿਰਤਾਜ ਦੀਆਂ ਕੌੜੀਆਂ ਨਜ਼ਰਾਂ 'ਚ ਸਹਿਮ ਸਹਿਮ ਕੇ ਗੁਜ਼ਰ ਜਾਂਦੇ ਹਨ
ਹਾਸਿਆਂ ਦੀ ਗੂੰਜ ਦੀ ਆਬਸ਼ਾਰ ਰੂਹ ਦੀ ਬੇਰੌਣਕ ਫਿਜ਼ਾ 'ਚ ਧੁਖਦੀ ਰਹਿੰਦੀ ਹੈ...
ਧਰਮਾਂ, ਮਜ਼ਹਬਾਂ ਦੇ ਦੁਰਕਾਰੇ ਹੋਏ ਇਹ ਗੈਰ ਇਨਸਾਨੀ ਕਲਬੂਤ
ਹਿਯਾਤੀ ਦੇ ਆਬੇ ਜ਼ਮਜ਼ਮ ਲਈ ਤਰਸਦੇ ਪੀਲੇ ਘਰਾਂ ਦੇ ਮੌਨ ਵਾਤਾਵਰਨ 'ਚ
ਬਾਰੀਆਂ ਦੀਆਂ ਕੱਚਹੀਨ ਚੁਗਾਠਾਂ 'ਚ ਲਟਕੇ
ਇਹ ਚਿਹਰੇ
ਗਾਹਕਾਂ ਤੋਂ ਮੁਹੱਬਤਾਂ ਦੇ ਵਾਅਦੇ ਤੇ ਕਸਮਾਂ ਸੁਣ ਸੁਣ ਕੇ
ਬੋਲੇ ਤੇ ਗੂੰਗੇ ਹੋ ਚੁਕੇ ਹਨ......

ਐ ਮਨੁਖੀ ਕਿਸਮਤਾਂ ਦੇ ਸ਼ਹਿਰ
ਸ਼ਹਿਰਾਂ ਦੇ ਸ਼ਹਿਨਸ਼ਾਹ ਸ਼ਹਿਰ
ਤੇਰੀ ਭੀੜ ਦੇ ਰੌਲੇ ਵਿਚ ਉਹ ਰੂਹਾਂ ਵੀ ਨੇ ਅਵਾਜ਼ ਜਿਨ੍ਹਾਂ ਦੀ ਨੂੰ ਕਿਸੇ
ਆਪਣੇ ਦਿਲ ਦੀ ਗਹਿਰਾਈ ਤਕ ਮਹਿਸੂਸ ਨਹੀਂ ਕੀਤਾ
ਘਰਾਂ 'ਚ ਕੈਦ ਭੁਗਤ ਰਹੇ ਉਮਰ ਕੈਦਾਂ
ਹੋਠਾਂ ਤੇ ਰੀਤਾਂ ਰਸਮਾਂ ਫਰਜ਼ਾਂ ਦੇ ਸਖਤ ਪਹਿਰੇ
ਨਜ਼ਰ ਦੀ ਖਾਲੀ ਦੁਨੀਆਂ 'ਚ ਲੰਬੀਆਂ ਇਕੱਲੀਆਂ ਦੀਵਾਰਾਂ ਦੇ ਸਿਰ ਹੀ ਸਿਰ
ਡਰ ਦੀਆਂ ਕੰਧਾਂ ਹੋਂਦ ਅਪਣੀ ਦੇ ਡਿਗਦੇ ਵਿਕਰਾਲ ਪਰਛਾਵੇਂ
ਸੱਚ
ਧੜਕਨਾਂ 'ਚ ਬੰਦ ਪਿੰਡਿਆਂ ਦੇ ਨਾਲ ਹੀ ਸਿਵਿਆਂ ਦੀ ਅੱਗ ਵਿਚ
ਧਰਤੀ ਤੇ ਭਸਮਾਭੂਤ ਹੋ ਜਾਂਦੇ ਹਨ.........

ਕੀ ਕਿਤੇ

ਇਹਨਾਂ ਮਹਾਨ ਰੂਹਾਂ ਦਾ
ਤੇਰੀ ਤਾਰੀਖ 'ਚ ਕੋਈ ਨਾਮ ਹੈ........

ਕਾਰੋਬਾਰ
ਸਿਕਿਆਂ ਦੀ ਮਜਬੂਰੀ ਦੇ ਸੰਘਣੇ ਜਾਲ
ਲਟਕ ਰਹੀਆਂ ਮੂਧੇ ਮੂੰਹ ਕੂਲੇ ਪਿੰਡਿਆਂ ਦੀਆਂ ਕੁਰੰਗ ਛਾਵਾਂ
ਮਛੀਆਂ ਦੇ ਰੰਗ
ਸੂਰਜਾਂ ਦੀ ਬੇੜੀ
ਤੇ ਨਿਕੀਆਂ ਨਿਕੀਆਂ ਧੁੱਪ ਦੀਆਂ ਲਹਿਰਾਂ
ਜ਼ਿੰਦਗੀ ਦੇ ਸਾਗਰ 'ਚ ਤਿਲਕਣ ਲਈ ਤੇਜ਼ ਉੱਘਲਾਂਦੇ ਅੰਧਕਾਰ ਘੁਟਨ'ਚ
ਮਿਧ ਮਸਲ ਕੇ ਰਹਿ ਜਾਂਦੀਆਂ ਹਨ......

ਮੇਰੇ ਸ਼ਹਿਰ
ਸੋਨੇ ਦੀ ਇਸ ਥਲ ਮਾਰੂ ਦਲਦਲ ਵਿਚ ਮੇਰੇ ਪੈਰਾਂ ਦੇ ਨੀਸ਼ਾਨ ਵੀ ਹਨ
ਨਾਗਰਿਕਾਂ ਦਾ ਮੈਂ ਵੀ ਇਕ ਤਿਣਕਾ, ਕਤਲ ਕਰਦਾ, ਲਹੂ ਉਛਲਦਾ, ਅੱਗ ਥੁਕਦਾ
ਫਰੇਬਾਂ ਧੋਖਿਆਂ ਦਾ ਸੁਆਦ ਮਾਣਦਾ, ਮਹਿਸੂਸਦਾ।
ਮੇਰੇ ਸ਼ਹਿਰ ! ਪਰ ਮੈਂ ਆਪਣੇ ਉਤੇ ਜ਼ੁਲਮ ਤੇ ਇਲਜ਼ਾਮ ਵੀ ਸਹਿੰਦਾ ਹਾਂ
ਮੇਰੀਆਂ ਅੱਖਾਂ 'ਚ ਗਲਤੀਆਂ ਦੇ ਅਹਿਸਾਸ ਦੀ ਪੀੜਾ
ਬਹੁਤ ਹੀ ਰੋਂਦੀ ਹਉਕੇ ਭਰਦੀ ਹੈ
ਜੀਭ ਤੋਂ ਫਰਿਆਦ ਦਾ ਕੋਈ ਅੱਖਰ ਡਿਗ ਕੇ ਪੈਰਾਂ ਵਿਚ ਨਹੀਂ ਰੁਲਦਾ
ਤੇ ਤੱਕਦਾ ਹਰ ਚੀਜ਼ ਚੁਪ ਕਰਕੇ
ਤੇ ਲੰਘ ਜਾਂਦਾ ਮੇਰਾ ਪਰਛਾਵਾਂ ਹੋਂਦ ਆਪਣੀ ਦੀ ਲੀਕ ਵਾਹਕੇ .......

ਖੂਬਸੂਰਤ ਇਮਾਰਤਾਂ ਹੁਸੀਨ ਮੰਜ਼ਿਲਾਂ ਥਲੇ
ਮਖਮਲੀ ਸੜਕਾਂ ਤੇ ਹਵਾਵਾਂ ਤੋਂ ਤੇਜ਼ ਤਿਲਕਦੇ ਚੀਕ ਚਿਹਾੜਿਆਂ ਦੀਆਂ
ਵਿਰਲਾਂ ਵਿੱਥਾਂ ਵਿਚ ਸੁਪਨ ਤ੍ਰਾਸ਼ਾਂ ਵਾਂਗ ਸੁਪਨੇ ਛਿਲਦਾ ਘੜਦਾ ਤੇ ਸੁਆਰਦਾ
ਸੁਪਨੇ ਮਿਧੇ ਜਾਂਦੇ, ਤੋੜੇ ਜਾਂਦੇ
ਦੋਸਤੋ ! ਅਸੀਂ ਹਰ ਕੋਈ ਬੁੱਤ ਸ਼ਿਕਨ ਹਾਂ........
ਫੇਰ ਵੀ ਆਪਣੇ ਸ਼ਹਿਰ ਦੀ ਫਿਜ਼ਾ 'ਚ ਸੱਜਰਾ ਸਾਹ ਲੈਣ ਲਈ
ਹਾਲਾਤਾਂ ਮਜਬੂਰੀਆਂ ਦੀਆਂ ਪੱਥਰ ਔਕੜਾਂ ਤੋੜਦਾ ਹਾਂ
ਹਰ ਬੰਦ ਚਿਹਰੇ ਨੂੰ ਦੋਸਤੀਆਂ ਦੇ ਬੂਹੇ ਖੋਲ੍ਹਣ ਲਈ
ਕੋਈ ਪਿਛਲੀ ਪਹਿਚਾਣ ਪਿਆਰ ਦੀਆਂ
ਦਸਤਕਾਂ ਦਿੰਦਾ

ਇਹ ਸੋਚਕੇ ਕਿ ਮਨੁਖੀ ਕੰਧਿਆਂ ਤੇ ਲਦਿਆ ਜ਼ਿੰਦਗੀਆਂ ਦਾ ਬੋਝ
ਕੁਝ ਹਲਕਾ ਹੋ ਸਕੇਗਾ।
ਸਾਂਝਾਂ ਦੇ ਨਿਘ ਵਿਚ ਇਨਸਾਨਾਂ ਦੀ ਹੋਣੀ ਦਾ ਇਹ ਅਣਉਲੀਕਿਆ ਸਫਰ
ਕੁਝ ਹੋਰ ਸੋਹਣਾ, ਸੁਆਦਲਾ, ਦਿਲਚਸਪ ਬਣ ਸਕੇਗਾ.........
ਮੇਰੇ ਸ਼ਹਿਰ
ਮਨੁਖ ਭਾਵੇਂ ਕਦੇ ਰੁਕ ਜਾਵੇ।
ਹਨੇਰੀਆਂ ਨੂੰ ਚੀਰਦੇ ਵਗਦੇ ਝੂਮਦੇ ਪੈਰ ਕਦੇ ਨਹੀਂ ਰੁਕ ਸਕਦੇ।

ਸੰਤ ਸਿੰਘ ਸੇਖੋਂ

# ਪੰਜਾਬੀ ਬੋਲੀ ਦੀ ਸਮਸਿਆ

ਭਾਰਤ ਦੀਆਂ ਹੋਰ ਆਧੁਨਿਕ ਭਾਸ਼ਾਵਾਂ ਵਾਂਗ ਪੰਜਾਬੀ ਭਾਸ਼ਾ ਅੱਗੇ ਵੀ ਇਕ ਕਠਿਨ ਸਮੱਸਿਆ ਖੜੀ ਹੋਈ ਹੈ। ਸੁਰਾਜ ਪ੍ਰਾਪਤੀ ਤੋਂ ਪਿਛੋਂ ਜਨ ਸ਼ਕਤੀਆਂ ਦੇ ਉਭਾਰ ਦੇ ਕਾਰਣ ਜਨਤਕ ਬੋਲੀਆਂ ਨੂੰ ਵੀ ਰਾਜ ਭਾਗ, ਵਿਦਿਆ ਤੇ ਸੰਸਕ੍ਰਿਤੀ ਵਿਚ ਸਨਮਾਨ ਵਾਲੀ ਪਦਵੀ ਮਿਲਣੀ ਜ਼ਰੂਰੀ ਸੀ ਤੇ ਮਿਲ ਰਹੀ ਹੈ। ਪਰ ਇਹ ਬੋਲੀਆਂ ਇਤਨਾ ਲੰਮਾ ਸਮਾਂ ਇਨ੍ਹਾਂ ਖੇਤਰਾਂ ਵਿਚ ਪਛੜੀਆਂ ਰਹੀਆਂ ਹਨ ਕਿ ਹੁਣ ਇਨ੍ਹਾਂ ਲਈ ਖੱਪਾ ਪੂਰਾ ਕਰਨਾ ਬੜਾ ਔਖਾ ਹੋ ਰਹਿਆ ਹੈ। ਇਸ ਔਖ ਨੂੰ ਵਧਾਣ ਵਾਲੇ ਤੱਤ ਦੋਹੀਂ ਪਾਸੀਂ, ਰਾਜ ਪ੍ਰਬੰਧ ਵਿਚ ਸਥਿਤ ਨੌਕਰਸ਼ਾਹ ਤੇ ਜਨਤਾ ਵਿਚ ਕੰਮ ਕਰਨ ਵਾਲੇ ਰਾਜਸੀ ਤੇ ਸਮਾਜਿਕ ਸੇਵਕ ਦਿਖਾਈ ਦੇ ਰਹੇ ਹਨ।

ਰਾਜ ਪ੍ਰਬੰਧ ਵਿਚ ਸਥਿਤ ਨੌਕਰਸ਼ਾਹ, ਜਿਨ੍ਹਾਂ ਵਿਚ ਯੂਨੀਵਰਸਿਟੀਆਂ ਦੇ ਅਧਿਆਪਕ ਵੀ ਗਿਣੇ ਜਾ ਸਕਦੇ ਹਨ, ਇਹ ਆਖਦੇ ਹਨ ਕਿ ਹਾਲੀ ਇਕ ਪੁਸ਼ਤ ਤੇ ਸ਼ਾਇਦ ਇਸ ਤੋਂ ਵੀ ਵਧੇਰੇ ਸਮੇਂ ਲਈ ਭਾਰਤੀ ਜਨਤਕ ਬੋਲੀਆਂ ਰਾਜ-ਪ੍ਰਬੰਧ ਤੇ ਵਿਦਿਆ ਸੰਸਕ੍ਰਿਤੀ ਦੇ ਕੰਮ ਸਰਚਾਣ ਜੋਗੀਆਂ ਨਹੀਂ ਹੋ ਸਕਦੀਆਂ ਤੇ ਉਹ ਅੰਗ੍ਰੇਜ਼ੀ ਨਾਲ ਚੰਬੜੇ ਰਹਣ ਵਿਚ ਹੀ ਦੇਸ਼ ਦਾ ਕਲਿਆਣ ਸਮਝਦੇ ਹਨ। ਪਰ ਇਨ੍ਹਾਂ ਲੋਕਾਂ ਦਾ ਵਿਰੋਧ ਜਨਤਕ ਸ਼ਕਤੀਆਂ ਨੇ ਕਾਫੀ ਹੱਦ ਤਕ ਹਰਾ ਦਿਤਾ ਹੋਇਆ ਹੈ। ਤੇ ਇਹ ਔਖੇ ਸੌਖੇ ਭਾਰਤੀ ਜਨਤਕ ਬੋਲੀਆਂ ਨੂੰ ਆਪਣੇ ਕਾਰ ਵਿਹਾਰ ਵਿਚ ਵਰਤਣ ਲੱਗ ਪਏ ਹਨ।

ਹੁਣ ਜਨਤਕ ਸੇਵਕਾਂ, ਰਾਜਸੀ ਪਾਰਟੀਆਂ ਦੇ ਕਾਰਕੁਨਾਂ ਤੇ ਕੁਝ ਹੱਦ ਤਕ ਪੱਤਰਕਾਰਾਂ ਵਲੋਂ ਇਕ ਸਮੱਸਿਆ ਉਠਾ ਦਿਤੀ ਗਈ ਹੈ। ਉਹ ਸ਼ਿਕਾਇਤ ਕਰਦੇ ਹਨ ਕਿ ਰਾਜ ਪ੍ਰਬੰਧ ਵਿਚ ਤੇ ਯੂਨੀਵਰਸਿਟੀਆਂ ਵਿਚ ਭਾਰਤੀ ਬੋਲੀਆਂ ਦੀ ਜੋ ਸ਼ੈਲੀ ਤੇ ਰੂਪ ਵਿਕਾਸ ਪਾ ਰਹੇ ਹਨ, ਉਹ ਸਰਲ ਤੇ ਸਾਧਾਰਣ ਨਹੀਂ। ਕਈ ਤਾਂ ਰਾਜ ਪ੍ਰਬੰਧਕਾਂ ਤੇ ਅਧਿਆਪਕਾਂ ਨੂੰ ਇਕ ਵਿਸ਼ਾਲ ਖੜਯੰਤਰ ਅਥਵਾ ਗੋਂਦ ਦੇ ਮੁਹਰੇ ਆਖ ਕੇ ਭੰਡ ਰਹੇ ਹਨ, ਜਿਹੜੀ ਗੋਂਦ ਕੋਈ ਰਾਜਸੀ ਸ਼ਕਤੀ ਸਮੁੱਚੀ ਜਨਤਾ ਨੂੰ ਦਬਾਈ ਰੱਖਣ ਲਈ ਬਣਾ ਰਹੀ ਹੈ। ਉਨ੍ਹਾਂ ਨੂੰ ਸ਼ਿਕਾਇਤ ਹੈ ਕਿ ਭਾਰਤੀ ਜਨਤਕ ਬੋਲੀਆਂ ਵਿਚ ਰਾਜ ਪ੍ਰਬੰਧਕ ਤੇ ਅਧਿਆਪਕ, ਆਦਿ, ਸੰਸਕ੍ਰਿਤ ਦੇ ਲੋੜ ਤੋਂ ਵੱਧ ਤੇ ਔਖੇ ਸ਼ਬਦ ਪਾ ਰਹੇ ਹਨ, ਤਾਂ ਜੋ ਇਹ ਬੋਲੀਆਂ ਜਨਤਾ ਦੀ ਸੋਝੀ ਦਾ ਮਾਧਿਅਮ ਬਣਨ ਦੀ ਥਾਉਂ ਉਪਰਲੀਆਂ ਸ਼੍ਰੇਣੀਆਂ ਦੀਆਂ ਸ਼ੋਸ਼ਕ ਨੀਤੀਆਂ ਦਾ ਮਾਧਿਅਮ ਬਣ ਜਾਣ।

ਇਹ ਗੱਲ ਸਾਰੇ ਮੰਨਦੇ ਹਨ ਕਿ ਇੰਨ੍ਹਾਂ ਜਨਤਕ ਬੋਲੀਆਂ ਵਿਚ ਆਪਣੇਹੁਣ ਤਕ ਚਲੇ ਆ ਰਹੇ ਜਨਤਕ ਰੂਪ ਵਿਚ ਇਸ ਸਮੇਂ ਦੀ ਵਧੀ ਹੋਈ ਗਿਆਨ, ਵਿਗਿਆਨ ਤੇ ਰਾਜ ਪ੍ਰਬੰਧ ਦੀ ਚੇਸ਼ਟਾ ਦੇ ਬਰਾਬਰ ਪੁਗਣ ਦੀ ਸ਼ਕਤੀ ਨਹੀਂ। ਪਰ ਉਹ ਇਹ ਦਾਅਵਾ ਕਰਦੇ ਹਨ ਕਿ ਇਹ

ਸ਼ਕਤੀ ਇਤਨੀ ਥੋੜੀ ਨਹੀਂ ਜਿਤਨੀ ਸਾਡੇ ਰਾਜ ਪ੍ਰਬੰਧਕਾਂ ਤੇ ਅਧਿਆਪਕਾਂ ਨੇ ਪ੍ਰਤੀਤ ਕੀਤੀ ਹੋਈ ਹੈ।

ਇਸ ਵਿਵਾਦ ਵਿਚ ਗਰਮੀ ਪੈਦਾ ਕਰਨ ਲਈ ਕੁਝ ਜਨਤਕ ਸੇਵਕ, ਖ਼ਾਸ ਕਰਕੇ ਪੰਜਾਬੀ ਵਿਚ, ਸੰਸਕ੍ਰਿਤ ਦੇ ਨਾਲ ਹਿੰਦੀ ਨੂੰ ਵੀ ਆਪਣੇ ਕ੍ਰੋਧ ਦਾ ਨਿਸ਼ਾਨਾ ਬਣਾ ਲੈਂਦੇ ਹਨ, ਕਈ ਵਾਰੀ ਇਸ ਮਨੋਰਥ ਨਾਲ ਕਿ ਇਸ ਤਰ੍ਹਾਂ ਉਹ ਦੇਸ਼ ਵਿਚ ਅਖੌਤੀ ਹਿੰਦੀ ਸਾਮਰਾਜ ਵਿਰੁਧ ਉਭਰੇ ਹੋਏ ਜਜ਼ਬੇ ਨੂੰ ਵੀ ਆਪਣੇ ਪੱਖ ਵਿਚ ਵਰਤ ਸਕਦੇ ਹਨ। ਇਨ੍ਹਾਂ ਤੱਤਾਂ ਨੇ ਤਿੰਨ ਚਾਰ ਸਮਾਗਮ ਕੀਤੇ ਹਨ ਜਿਨਾਂ ਵਿਚ ਉਨ੍ਹਾਂ ਨੇ ਇਸ ਜਜ਼ਬੇ ਨੂੰ ਭੜਕਾਣ ਦੇ ਯਤਨ ਵੀ ਕੀਤੇ ਹਨ।

ਜਨਤਕ ਭਾਸ਼ਾਵਾਂ, ਖ਼ਾਸ ਕਰਕੇ ਪੰਜਾਬੀ, ਅੱਗੇ ਇਹ ਕਠਿਨਾਈ ਜ਼ਰੂਰ ਆਈ ਹੋਈ ਹੈ। ਪਰ ਇਸ ਦਾ ਇਲਾਜ ਇਤਨਾ ਜਜ਼ਬਾਤੀ ਨਹੀਂ ਹੋਣਾ ਚਾਹੀਦਾ ਜਿਤਨਾ ਉਪਰੋਕਤ ਜਨਤਕ ਸੇਵਕਾਂ ਦੇ ਕੁਝ ਭਾਗ ਕਰ ਰਹੇ ਹਨ।

ਇਸ ਸਮੱਸਿਆ ਦੀ ਸਾਧਨਾ ਨੂੰ ਜੇ ਅਸੀਂ ਇਸ ਦੇ ਵੱਖ ਵੱਖ ਟੱਪੇ ਬਣਾ ਕੇ ਵਿਚਾਰੀਏ ਤਾਂ ਗੱਲ ਕੁਝ ਸਪਸ਼ਟ ਹੋ ਸਕਦੀ ਹੈ।

ਪਹਿਲਾ ਟੱਪਾ ਤਾਂ ਇਹ ਹੈ ਕਿ ਸਾਡੀ ਬੋਲੀ ਨੂੰ ਪਛੜੀ ਰਹੀ ਹੋਣ ਕਰਕੇ ਬਹੁਤ ਅਜੇਹੇ ਸ਼ਬਦਾਂ ਦੀ ਲੋੜ ਹੈ ਜੋ ਵਿਗਿਆਨ, ਸਮਾਜਿਕ ਗਿਆਨ ਤੇ ਹੋਰ ਖੇਤਰਾਂ ਵਿਚ ਵਰਤਣ ਲਈ ਇਸ ਨੇ ਹਾਲੀ ਤਕ ਨਹੀਂ ਘੜੇ। ਇਸ ਟੱਪੇ ਉਤੇ ਕਿਸੇ ਨੂੰ ਕੋਈ ਉਜ਼ਰ ਨਹੀਂ ਹੁੰਦਾ।

ਦੂਜਾ ਟੱਪਾ ਇਹ ਹੈ ਕਿ ਇਹ ਨਵੇਂ ਸ਼ਬਦ ਜਿਨ੍ਹਾਂ ਦੀ ਲੋੜ ਉਠ ਖੜੀ ਹੋਈ ਹੈ ਕਿਵੇਂ ਘੜੇ ਜਾਣ ਜਾਂ ਕਿਥੋਂ ਲਏ ਜਾਣ।

ਇਸ ਵਿਚ ਇਕ ਰਾਇ ਤਾਂ ਇਹ ਹੈ ਕਿ ਪੰਜਾਬੀ ਵਿਚ ਮਸ਼ੀਨੀ ਕਾਰ ਵਿਹਾਰ ਵਿਚ ਵਰਤਣ ਲਈ ਸ਼ਬਦਾਂ ਦਾ ਇਕ ਭੰਡਾਰ ਹੈ ਜੋ ਭਾਵੇਂ ਹਾਲੀ ਤਕ ਵਿਕਸਿਤ ਮਸ਼ੀਨੀ ਕਾਰ ਵਿਹਾਰ ਵਿਚ ਵਰਤਿਆ ਨਹੀਂ ਗਿਆ, ਪਰ ਵਰਤਿਆ ਜਾ ਸਕਦਾ ਹੈ। ਜਿਥੋਂ ਤਕ ਸਾਡੀ ਬੋਲੀ ਦਾ ਅਜੇਹਾ ਭੰਡਾਰ ਮੌਜੂਦ ਹੈ, ਉਸ ਦੀ ਵਿਕਸਿਤ ਖੇਤਰ ਵਿਚ ਵਰਤੋਂ ਵਿਰੁਧ ਬਹੁਤਾ ਸੰਕੋਚ ਕਿਸੇ ਨੂੰ ਨਹੀਂ, ਪਰ ਇਹ ਗੱਲ ਜ਼ਰੂਰ ਹੈ ਕਿ ਇਸ ਭੰਡਾਰ ਨਾਲ ਸਾਡੀਆਂ ਲੋੜਾਂ ਦਾ ਇਕ ਅਲਪ ਜਿਹਾ ਭਾਗ ਹੀ ਸਰਚਾਇਆ ਜਾ ਸਕਦਾ ਹੈ। ਸਾਡੇ ਲੁਹਾਰੇ ਤਰਖਾਣੇ ਤੇ ਹੋਰ ਕਾਰੀਗਰੀਆਂ ਦੇ ਸੰਦ ਤੇ ਸ਼ਬਦ ਨਵੇਂ ਮਸ਼ੀਨੀ ਕਾਰ ਵਿਹਾਰ ਵਿਚ ਕੁਝ ਥੋੜ੍ਹੀ ਮਾਤ੍ਰਾ ਵਿਚ ਹੀ ਕੰਮ ਦੇ ਸਕਦੇ ਹਨ। ਇਨ੍ਹਾਂ ਸ਼ਬਦਾਂ ਨੂੰ ਵਰਤਣਾ ਚਾਹੀਦਾ ਹੈ, ਤੇ ਜੇ ਸਾਡੇ ਵਿਗਿਆਨਕ ਆਦਿ, ਇਨ੍ਹਾਂ ਦੀ ਵਰਤੋਂ ਤੋਂ ਅਨੁਚਿਤ ਸੰਕੋਚ ਕਰਦੇ ਹਨ ਤਾਂ ਉਹ ਗਲਤੀ ਕਰਦੇ ਹਨ। ਪਰ ਉਨ੍ਹਾਂ ਦੇ ਹੱਥ ਇਥੋਂ ਤਕ ਬੰਨ੍ਹਣਾ ਕਿ ਉਹ ਇਸ ਭੰਡਾਰ ਤੋਂ ਬਾਹਰ ਨਾ ਜਾਣ ਓਡੀ ਵੱਡੀ ਹੀ ਗਲਤੀ ਹੈ।

ਸਾਰੇ ਨਵੇਂ ਸ਼ਬਦ ਪੰਜਾਬੀ ਵਿਚ ਪ੍ਰਚਲਿਤ ਸ਼ਬਦਾਂ ਤੋਂ ਘੜਨੇ ਵੀ ਸੰਭਵ ਨਹੀਂ। ਕਈ ਵਾਰੀ ਕੁਝ ਜਨਤਕ ਸੇਵਕਾਂ ਨੇ ਅਜੇਹੀਆਂ ਘਾੜਤਾਂ ਕੀਤੀਆਂ ਹਨ, ਪਰ ਉਹ ਛੇਤੀ ਹੀ ਅਪ੍ਰਵਾਨ ਹੋ ਜਾਂਦੀਆਂ ਹਨ ਜਦੋਂ ਪਾਠਕ ਤੇ ਲੇਖਕ ਇਨ੍ਹਾਂ ਦੇ ਸੰਬੰਧਿਤ ਖੇਤਰ ਵਿਚ ਕੁਝ ਵਧੇਰੇ ਸਸਿਖਿਅਤ ਹੋ ਜਾਂਦੇ ਹਨ। ਉਦਾਹਰਣ ਵਜੋਂ, ਪਹਲਾਂ ਪਹਲਾਂ ਲਲਿਤ ਜਾਂ ਸੂਖਮ ਕਲਾ ਲਈ ਸ਼ਬਦ 'ਹੁਨਰ' ਨੂੰ ਕੁਝ ਬਦਲ ਕੇ 'ਉਨਰ' ਬਣਾ ਲਿਆ ਗਿਆ ਸੀ, ਇਸ ਭਾਵ ਨਾਲ ਕਿ 'ਹ' ਦਾ 'ੳ' ਵਿਚ

ਬਦਲਨਾ ਸੂਖਮਤਾ ਦਾ ਸੂਚਕ ਹੋ ਸਕਦਾ ਹੈ। ਇਸੇ ਤਰ੍ਹਾਂ ਸਾਹਿਤ ਦੇ ਖੇਤਰ ਵਿਚ 'ਪੜਚੋਲ' ਸ਼ਬਦ ਦੀ ਥਾਉਂ 'ਆਲੋਚਨਾ' ਜਾਂ 'ਸਮੀਖਿਆ' ਨੇ ਲੈ ਲਈ ਹੈ ਤੇ ਰਾਜਸੀ-ਸਾਹਿਤਕ ਖੇਤਰ ਵਿਚ 'ਅੱਗੇ ਵਧੂ' ਤੇ 'ਪਿਛਾਂ ਖਿਚੂ' ਦੀ ਥਾਉਂ 'ਅਗਰਗਾਮੀ' ਜਾਂ 'ਪ੍ਰਗਤਿਵਾਦੀ' ਤੇ 'ਪ੍ਰਤਿਗਾਮੀ' ਆ ਗਏ ਹਨ।

ਪਿਛੇ ਜਿਹੇ ਇਸੇ ਭਾਵ ਨਾਲ ਇਕ ਸਜਨ ਨੇ 'ਅਮਜ਼ਹਬੀ' ਸ਼ਬਦ ਘੜ ਲਿਆ ਸੀ, ਜਿਸ ਨੂੰ ਕੋਈ ਪਾਠਕ ਜਾਂ ਲੇਖਕ ਪ੍ਰਵਾਨ ਨਹੀਂ ਕਰ ਸਕਦਾ। ਇਹ ਹੀ ਗੱਲ 'ਹੁਣਵਾਂ' ਜੇਹੀਆਂ ਘਾੜਤਾਂ ਦੀ ਹੈ।

ਅੱਗੋਂ ਆਈ ਗੱਲ ਬਾਹਰੋਂ ਨਵੇਂ ਸ਼ਬਦ ਲੈਣ ਜਾਂ ਘੜਨ ਦੀ। ਇਸ ਕੰਮ ਦੇ ਜ਼ਰੂਰੀ ਹੋਣ ਬਾਰੇ ਕੋਈ ਸ਼ੰਕਾ ਨਹੀਂ ਕੀਤੀ ਜਾ ਸਕਦੀ। ਜਿਵੇਂ ਕਾਮਰੇਡ ਸਤਾਲਿਨ ਨੇ ਦੱਸਿਆ ਹੈ, ਰੂਸੀ ਬੋਲੀ ਨੇ ਕ੍ਰਾਂਤੀ ਤੋਂ ਪਿਛੋਂ ਬੜੇ ਪੁਰਾਣੇ ਸ਼ਬਦ ਤਿਆਗੇ ਤੇ ਨਵੇਂ ਸ਼ਬਦ ਗ੍ਰਹਣ ਕੀਤੇ ਹਨ। ਪੰਜਾਬੀ ਭਾਸ਼ਾ ਦੀ ਵਰਤੋਂ ਦੇ ਖੇਤਰ ਵਿਚ ਸੁਤੰਤ੍ਰਤਾ ਪ੍ਰਾਪਤੀ ਤੋਂ ਪਿਛੋਂ ਜੋ ਵਾਧਾ ਹੋਇਆ ਹੈ ਉਸ ਵਾਧੇ ਤੋਂ ਚੋਖਾ ਅਧਿਕ ਹੈ ਜੋ ਰੂਸੀ ਬੋਲੀ ਦੀ ਵਰਤੋਂ ਦੇ ਖੇਤਰ ਵਿਚ ਸਮਾਜਵਾਦੀ ਕ੍ਰਾਂਤੀ ਤੋਂ ਪਿਛੋਂ ਹੋਇਆ ਸੀ ਤੇ ਪੰਜਾਬੀ ਨੂੰ ਨਵੇਂ ਸ਼ਬਦ ਗ੍ਰਹਣ ਕਰਨ ਦੀ ਲੋੜ ਰੂਸੀ ਨਾਲੋਂ ਕਿਤੇ ਵਧੇਰੇ ਹੈ। ਜਿਵੇਂ ਉਪਰ ਦੱਸਿਆ ਗਿਆ ਹੈ ਇਹ ਨਵੇਂ ਸ਼ਬਦ ਪੰਜਾਬੀ ਦੇ ਵਰਤਮਾਨ ਭੰਡਾਰ ਵਿਚਲੇ ਸ਼ਬਦਾਂ ਤੋਂ ਹੀ ਨਹੀਂ ਘੜੇ ਜਾ ਸਕਦੇ। ਇਨ੍ਹਾਂ ਨੂੰ ਘੜਨ ਲਈ ਪੰਜਾਬੀ ਨੂੰ ਕਿਸੇ ਪੁਰਾਤਨ ਭਾਸ਼ਾ ਦੇ ਭੰਡਾਰ ਨੂੰ ਵਰਤਣ ਦੀ ਲੋੜ ਪੈਂਦੀ ਹੈ, ਉਸੇ ਤਰ੍ਹਾਂ ਜਿਵੇਂ ਯੂਰਪੀਨ ਆਧੁਨਿਕ ਬੋਲੀਆਂ ਨੇ ਪੁਰਾਤਨ ਲਾਤੀਨੀ ਭਾਸ਼ਾ ਵਿਚੋਂ ਲਏ ਹਨ। ਪੰਜਾਬੀ ਇਸ ਪ੍ਰਕਾਰ ਦੇ ਸ਼ਬਦ ਸੰਸਕ੍ਰਿਤ ਤੋਂ ਹੀ ਲੈ ਸਕਦੀ ਹੈ।

ਇਸ ਗੱਲ ਨੂੰ ਉਪਰੋਕਤ ਜਨਤਕ ਸੇਵਕ ਧੁਰੇ ਮੰਨਦੇ ਹਨ, ਪਰ ਉਹ ਇਸ ਨਾਲ ਇਹ ਲੋਣ ਲਗਾ ਦੇਂਦੇ ਹਨ ਕਿ ਸੰਸਕ੍ਰਿਤ ਤੋਂ ਸੌਖੇ ਸ਼ਬਦ ਲਏ ਜਾਂ ਘੜੇ ਜਾਣ। ਪਰ ਇਹ ਗੱਲ ਉਹ ਕੇਵਲ ਤਰਕ ਅਧੀਨ ਹੀ ਮੰਨਦੇ ਹਨ। ਵਾਸਤਵ ਵਿਚ ਉਹ ਖੜੇ ਇਸ ਥਾਉਂ ਉਤੇ ਹਨ ਕਿ ਜਿਥੋਂ ਤਕ ਹੋ ਸਕੇ ਸੰਸਕ੍ਰਿਤ ਤੋਂ ਸ਼ਬਦ ਨਾ ਲਏ ਜਾਣ, ਤੇ ਆਪਣੇ ਇਸ ਦਾਅਵੇ ਵਿਚ ਉਨ੍ਹਾਂ ਨੂੰ ਬਹੁਤ ਭੜਕੀਲੇ ਸ਼ਬਦ ਵਰਤ ਕੇ ਹੀ ਸ਼ਾਂਤੀ ਆਉਂਦੀ ਹੈ। ਉਹ ਸੰਸਕ੍ਰਿਤ ਨੂੰ ਇਕ ਮੋਈ ਭਾਸ਼ਾ ਆਖ ਕੇ ਖੁਸ਼ ਹੁੰਦੇ ਹਨ, ਭਾਵੇਂ ਇਸ ਗੱਲ ਤੋਂ ਇਨਕਾਰ ਕਿਸੇ ਨੂੰ ਵੀ ਨਹੀਂ। ਉਹ ਇਹ ਨਹੀਂ ਜਾਣਦੇ ਕਿ ਜਿਹੜੇ ਵਿਗਿਆਨਕ ਤੇ ਸਾਂਸਕ੍ਰਿਤਕ ਖੇਤਰਾਂ ਦੇ ਸ਼ਬਦ ਰੂਸੀ ਜਾਂ ਹੋਰ ਯੂਰਪੀਨ ਜੀਉਂਦੀਆਂ ਜਾਗਦੀਆਂ ਬੋਲੀਆਂ ਵਿਚ ਇਤਨੀ ਬਹੁਤਾਤ ਵਿਚ ਮਿਲਦੇ ਹਨ, ਉਹ ਲਾਤੀਨੀ, ਇਕ ਸੰਸਕ੍ਰਿਤ ਦੀ ਮੋਈ ਹੋਈ ਭੈਣ, ਤੋਂ ਹੀ ਲਏ ਗਏ ਹਨ।

ਖ਼ੈਰ, ਜਦੋਂ ਅਸੀਂ ਇਹ ਮੰਨ ਲੈਂਦੇ ਹਾਂ ਕਿ ਸੰਸਕ੍ਰਿਤ ਵਿਚੋਂ ਸੌਖੇ ਸ਼ਬਦ ਲਏ ਜਾਂ ਘੜੇ ਜਾਣ ਤਾਂ ਗੱਲ ਸਾਰੀ ਸ਼ੈਲੀ ਉਤੇ ਜਾ ਨਿਬੜਦੀ ਹੈ। ਕਿਸੇ ਬੋਲੀ ਦੀ ਲਿਖਤ ਵਿਚ ਜੋ ਸ਼ਬਦ ਆਉਂਦੇ ਹਨ ਉਹ ਸਾਰੇ ਪਾਠਕਾਂ ਲਈ ਸਰਲ ਨਹੀਂ ਹੁੰਦੇ। ਪੰਜਾਬੀ ਪਾਠਕਾਂ ਨੂੰ ਸੰਸਕ੍ਰਿਤ ਵਿਚੋਂ ਲਏ ਜਾਂ ਘੜੇ ਸ਼ਬਦ ਵੀ ਕਈ ਵਾਰੀ ਔਖੇ ਲੱਗਦੇ ਹਨ, ਕਿਉਂਕਿ ਪੰਜਾਬ ਵਿਚ 1947 ਤੋਂ ਪਹਿਲਾਂ ਸੰਸਕ੍ਰਿਤ ਦਾ ਅਧਿਐਨ ਬਹੁਤ ਘੱਟ ਸੀ, ਫਾਰਿਸੀ ਦਾ ਵਧੇਰੇ ਸੀ। ਪਰ ਹੁਣ ਪਿਛਲੇ ਵੀਹ ਵਰ੍ਹਿਆਂ ਤੋਂ ਫ਼ਾਰਿਸੀ ਦਾ ਅਧਿਐਨ ਘੱਟ ਗਿਆ ਹੈ ਤੇ ਸੰਸਕ੍ਰਿਤ ਦਾ ਵਧ ਗਿਆ ਹੈ। ਇਸ ਨਾਲ

ਉਚੀ ਪੀੜ੍ਹੀ ਨੂੰ ਜੋ 1947 ਤੋਂ ਪਹਲਾਂ ਦੀ ਪੜ੍ਹੀ ਹੋਈ ਹੈ ਸਾਡੀ ਸਿਖਿਆ ਪ੍ਰਣਾਲੀ ਵਿਚ ਬਹੁਤੇ ਸੰਸਕ੍ਰਿਤ ਸ਼ਬਦ ਓਪਰੇ ਲੱਗਦੇ ਹਨ, ਤੇ ਉਸ ਪੀੜ੍ਹੀ ਨੂੰ ਜੋ 1947 ਤੋਂ ਪਿਛੋਂ ਦੀ ਪੜ੍ਹੀ ਹੋਈ ਹੈ, ਫਾਰਿਸੀ ਸ਼ਬਦਾਂ ਦਾ ਗਿਆਨ ਨਹੀਂ।

ਇਸ ਸਥਿਤੀ ਵਿਚ ਉਪਰੋਕਤ ਪਹਲੀ ਪੀੜ੍ਹੀ ਦੇ ਜਨਤਕ ਸੇਵਕ ਅੜੀ ਕਰਦੇ ਹਨ ਕਿ ਕੁਝ ਅਜੇਹੇ ਸ਼ਬਦ ਜੋ ਉਨ੍ਹਾਂ ਨੇ ਸਕੂਲ ਵਿਚ ਪੜ੍ਹੇ ਸਨ ਪਰ ਜੋ ਹੁਣ ਸਕੂਲਾਂ ਨੇ ਛੱਡ ਦਿਤੇ ਹਨ, ਕਿਉਂ ਨਾ ਪਹਿਲੇ ਵਾਕਰ ਹੀ ਵਰਤੀਦੇ ਚਲੇ ਜਾਣ। ਇਸ ਨਾਲ ਸ਼ਬਦ ਤਿਆਗ ਦੀ ਸਮੱਸਿਆ ਉਠਦੀ ਹੈ।

ਜਿਵੇਂ ਸਤਾਲਿਨ ਨੇ ਰੂਸੀ ਬਾਰੇ ਕਿਹਾ ਸੀ, ਵਿਕਾਸ ਪਾ ਰਹੀਆਂ ਬੋਲੀਆਂ ਜਿਥੇ ਨਵੇਂ ਸ਼ਬਦ ਗ੍ਰਹਣ ਕਰਦੀਆਂ ਹਨ ਉਥੇ ਉਹ ਬਹੁਤ ਪੁਰਾਣੇ ਸ਼ਬਦ ਤਿਆਗ ਵੀ ਦੇਂਦੀਆਂ ਹਨ। ਇਸ ਗ੍ਰਹਣ ਕਰਨ ਤੇ ਤਿਆਗ ਕਰਨ ਦੇ ਮੂਲ ਕਾਰਣ ਹੁੰਦੇ ਹਨ, ਰਾਜ-ਪ੍ਰਬੰਧ, ਗਿਆਨ-ਵਿਗਿਆਨ, ਸੰਸ-ਕ੍ਰਿਤੀ ਆਦਿ ਦੀਆਂ ਲੋੜਾਂ। ਜਿਹੜੇ ਸ਼ਬਦ ਫਾਰਿਸੀ ਅਰਬੀ ਦੇ ਸਾਡੇ ਸਕੂਲਾਂ ਤੇ ਰਾਜ ਪ੍ਰਬੰਧ ਵਿਚ 1947 ਤੋਂ ਪਹਲਾਂ ਪ੍ਰਚਲਿਤ ਸਨ, ਉਹ ਇਸ ਕਾਰਣ ਪ੍ਰਚਲਿਤ ਸਨ ਕਿ ਰਾਜ ਪ੍ਰਬੰਧ ਵਿਚ ਉਰਦੂ ਤੇ ਫਾਰਿਸੀ ਨੂੰ ਮੁਖ ਥਾਉਂ ਦਿਤੀ ਜਾਂਦੀ ਸੀ, ਇਸ ਲਈ ਨਹੀਂ ਕਿ ਫਾਰਿਸੀ ਕੋਈ ਸੰਸਕ੍ਰਿਤ ਨਾਲੋਂ ਸੌਖੀ ਬੋਲੀ ਹੈ ਜਾਂ ਪੰਜਾਬੀ ਦੇ ਵਧੇਰੇ ਨੇੜੇ ਹੈ।

ਰਾਜ ਪ੍ਰਬੰਧ ਤੇ ਸਿਖਿਆ ਪ੍ਰਣਾਲੀ ਆਦਿ ਵਿਚ ਚੋਖੇ ਸ਼ਬਦ ਜੋ ਸਿੱਖ ਰਾਜ ਦੇ ਅੰਤ ਤਕ ਪੰਜਾਬ ਵਿਚ ਪ੍ਰਚਲਿਤ ਸਨ, ਅੰਗ੍ਰੇਜ਼ੀ ਪ੍ਰਬੰਧ ਅਧੀਨ ਕੱਢ ਦਿਤੇ ਗਏ ਸਨ। ਉਸ ਸਮੇਂ ਵੀ ਪੁਰਾਣੀ ਪੀੜ੍ਹੀ ਦੇ ਲੋਕ ਇਸ ਅਮਲ ਤੋਂ ਬਹੁਤ ਦੁਖੀ ਹੁੰਦੇ ਸਨ। ਮੇਰੇ ਆਪਣੇ ਬਚਪਨ ਵਿਚ ਅਜੇਹੇ ਚੋਖੇ ਲੋਕ ਸਨ ਜੋ ਸਾਡੀ ਨਵੀਂ ਸਿਖਿਆ ਨੂੰ ਇਸੇ ਕਾਰਣ ਨਿੰਦਦੇ ਸਨ, ਜਿਸ ਕਾਰਣ ਕਾਮਰੇਡ ਸੋਹਣ ਸਿੰਘ ਜੋਸ਼ ਜੇਹੇ ਹੁਣ ਦੀ ਪੀੜ੍ਹੀ ਦੀ ਸਿਖਿਆ ਪ੍ਰਣਾਲੀ ਨੂੰ ਨਿੰਦਦੇ ਹਨ। ਉਸ ਸਮੇਂ ਇਕ ਉਦਾਸ ਜੇਹੀ ਕਹਾਵਤ ਬੜੀ ਪ੍ਰਚਲਿਤ ਸੀ : ਪੜ੍ਹੇ ਫਾਰਿਸੀ ਵੇਚੇ ਤੇਲ, ਦੇਖੋ ਕਿਸਮਤ ਦਾ ਖੇਲ। ਕਾਰਣ ਇਹ ਸੀ ਕਿ ਰਾਜ ਪ੍ਰਬੰਧ ਵਿਚ ਨਵੇਂ ਵਾਲੀਆਂ ਥਾਵਾਂ ਉਦੋਂ ਅੰਗ੍ਰੇਜ਼ੀ ਵਾਲਿਆਂ ਨੂੰ ਮਿਲਣ ਲੱਗ ਗਈਆਂ ਸਨ ਤੇ ਫਾਰਿਸੀ ਪੜ੍ਹਿਆਂ ਦੀ ਪਹਲਾਂ ਜਿਤਨੀ ਪੁਛ ਗਿਛ ਨਹੀਂ ਰਹੀ ਸੀ। ਪਰ ਤਾਂ ਵੀ ਅੰਗ੍ਰੇਜ਼ਾਂ ਦੀ ਮਿਹਰਬਾਨੀ ਨਾਲ, ਜਿਨ੍ਹਾਂ ਨੇ ਪੰਜਾਬ ਨੂੰ ਬਾਕੀ ਭਾਰਤ ਨਾਲੋਂ ਕੁਝ ਵੱਖਰਾ ਰੱਖਣ ਲਈ ਤੇ ਕੁਝ ਸਿੱਖ ਰਾਜ ਦੇ ਪ੍ਰਚਲਨ ਅਨੁਸਾਰ ਹੀ, ਛੋਟੀਆਂ ਅਦਾਲਤਾਂ ਤੇ ਦਫਤਰਾਂ ਤੇ ਨੀਵੇਂ ਪੱਧਰ ਤਕ ਸਿਖਿਆ ਲਈ ਉਰਦੂ ਨੂੰ ਮਾਧਿਅਮ ਬਣਾ ਦਿਤਾ ਸੀ। ਹੁਣ ਭਾਰਤੀ ਪੰਜਾਬ ਬਾਕੀ ਦੇ ਭਾਰਤ ਨਾਲ ਵਧੇਰੇ ਨਿਕਟ ਰੂਪ ਵਿਚ ਸੰਮਿਲਤ ਹੈ ਤੇ ਕੀਤਾ ਜਾ ਰਿਹਾ ਹੈ। ਇਸ ਲਈ ਹੁਣ ਅੰਗ੍ਰੇਜ਼ੀ ਤੇ ਫਾਰਿਸੀ ਸੰਕੇਤਾਂ, ਆਦਿ, ਦੀ ਥਾਉਂ ਪੰਜਾਬੀ ਜਾਂ ਸੰਸਕ੍ਰਿਤ ਦੇ ਸੰਕੇਤ ਆ ਰਹੇ ਹਨ। ਤੇ ਪੁਰਾਣੀ ਪੀੜ੍ਹੀ ਨੂੰ ਇਹ ਗੱਲ ਕੁਝ ਓਪਰੀ ਹੀ ਨਹੀਂ ਅਨਾਚਾਰੀ ਲੱਗਦੀ ਹੈ।

ਪਰ ਕੁਝ ਸ਼ਬਦਾਂ ਦਾ ਤਿਆਗ ਸਮੇਂ ਸਮੇਂ ਅਨਿਵਾਰੀ ਹੋ ਜਾਂਦਾ ਹੈ। ਇਕ ਵਿਕਾਸ ਪਾ ਰਹੀ ਬੋਲੀ ਉਨ੍ਹਾਂ ਸ਼ਬਦਾਂ ਨੂੰ ਤਿਆਗ ਦੇਂਦੀ ਹੈ ਜਿਨ੍ਹਾਂ ਦੀ ਲੋੜ ਇਸ ਨੂੰ ਰਾਜ ਪ੍ਰਬੰਧ ਜਾਂ ਸਿਖਿਆ ਆਦਿ ਦੇ ਖੇਤਰਾਂ ਵਿਚ ਨਹੀਂ ਰਹਿੰਦੀ। ਹੁਣ ਸਮੇਂ ਦੇ ਆਚਾਰ ਅਨੁਸਾਰ ਜਿਥੇ ਅੰਗ੍ਰੇਜ਼ੀ ਸ਼ਬਦ ਤਿਆਗੇ ਜਾ ਰਹੇ ਹਨ ਉਥੇ ਉਹ ਬਚੇ ਖੁਚੇ ਫਾਰਿਸੀ ਸ਼ਬਦ ਵੀ ਅਪ੍ਰਚਲਿਤ ਹੋ ਰਹੇ ਹਨ, ਜਿਨ੍ਹਾਂ ਨੂੰ ਅੰਗ੍ਰੇਜ਼ੀ ਸਾਮਰਾਜ ਨੇ ਬਚਾ ਰੱਖਿਆ ਸੀ।

ਪਰ ਸਾਡੀ ਸਿਖਿਆ ਪ੍ਰਣਾਲੀ ਤੇ ਰਾਜ ਪ੍ਰਬੰਧ ਦੀ ਇਸ ਰੁਚੀ ਨੂੰ ਕਾਮਰੇਡ ਸੋਹਣ ਸਿੰਘ ਜੋਸ਼ ਜੇਹੇ ਜਨਤਕ ਸੇਵਕ ਹਿੰਦੀ ਸਾਮਰਾਜ ਦਾ ਇਕ ਹੱਥ ਸਮਝੀ ਬੈਠੇ ਹਨ। ਦੂਜੇ ਉਨ੍ਹਾਂ ਦੇ ਮਨਾਂ ਵਿਚ ਇਕ ਬੜਾ ਸੁਹਿਰਦ ਭਾਵ ਪੱਛਮੀ ਪੰਜਾਬੀ ਨਾਲ ਭਰੱਪਣ ਦਾ ਵੀ ਹੈ। ਉਹ ਚਾਹੁੰਦੇ ਹਨ ਕਿ ਭਾਰਤੀ ਪੰਜਾਬ ਦੀ ਪੰਜਾਬੀ ਪਾਕਿਸਤਾਨੀ ਪੰਜਾਬ ਦੀ ਪੰਜਾਬੀ ਨਾਲੋਂ ਇਤਨੀ ਵੱਖਰੀ ਨਾ ਹੋ ਜਾਵੇ ਕਿ ਦੋਵੇਂ ਵੱਖ ਵੱਖ ਬੋਲੀਆਂ ਪ੍ਰਤੀਤ ਹੋਣ ਲੱਗ ਜਾਣ। ਇਹ ਭਾਵਨਾ ਬੜੀ ਸੁਹਿਰਦ ਤੇ ਚੰਗੀ ਹੈ, ਪਰ ਇਸ ਨੂੰ ਪੂਰੀ ਕਰਨ ਦਾ ਕੰਮ ਨਿਰਾ ਭਾਰਤੀ ਪੰਜਾਬ ਦੀ ਪੰਜਾਬੀ ਉਤੇ ਛੱਡਣਾ ਹੀ ਫਲਦਾਇਕ ਨਹੀਂ ਹੋ ਸਕਦਾ। ਜਦੋਂ ਕੋਈ ਦੇਸ਼ ਦੋ ਭਾਗਾਂ ਵਿਚ ਵੰਡਿਆ ਜਾਂਦਾ ਹੈ ਤਾਂ ਉਨ੍ਹਾਂ ਦੋ ਭਾਗਾਂ ਵਿਚ ਭਰੱਪਣ ਕਾਇਮ ਰੱਖਣ ਦਾ ਕੰਮ ਬਹੁਤ ਰਾਜਸੀ ਸਮਾਚਾਰ ਉਤੇ ਨਿਰਭਰ ਹੁੰਦਾ ਹੈ। ਇਸ ਸਬੰਧ ਵਿਚ ਕਾਮਰੇਡ ਸੋਹਣ ਸਿੰਘ ਜੋਸ਼ ਨੂੰ ਸੋਵੀਅਤ ਸੰਘ ਦੇ ਤਾਜੀਕਿਸਤਾਨ ਰਾਜ ਦੀ ਭਾਸ਼ਾ ਤਾਜੀਕੀ ਨੂੰ ਵਿਚਾਰਨਾ ਚਾਹੀਦਾ ਹੈ। ਤਾਜੀਕੀ ਭਾਸ਼ਾ ਅਸਲ ਵਿਚ ਫਾਰਿਸੀ ਹੀ ਹੈ। ਪਰ ਇਸ ਦਾ ਸਬੰਧ ਰੂਸੀ ਭਾਸ਼ਾ ਨਾਲ ਵਧੇਰੇ ਹੋਣ ਕਰਕੇ ਇਸ ਵਿਚ ਰਾਜ ਪ੍ਰਬੰਧ, ਸਿਖਿਆ ਤੇ ਸੰਸਕ੍ਰਿਤੀ ਦੀ ਸ਼ਬਦਾਵਲੀ ਵਧੇਰੇ ਰੂਸੀ ਤੋਂ ਹੀ ਲਈ ਜਾਂਦੀ ਹੈ ਤੇ ਇਹ ਈਰਾਨ ਦੀ ਫਾਰਿਸੀ ਤੋਂ ਇਤਨੀ ਭਿੰਨ ਹੁੰਦੀ ਜਾ ਰਹੀ ਹੈ ਕਿ ਇਸ ਨੂੰ ਹੁਣ ਨਾਮ ਹੀ ਤਾਜੀਕੀ ਦਿਤਾ ਜਾਣ ਲੱਗ ਪਿਆ ਹੈ।

ਜੇ ਕਿਸੇ ਸਮੇਂ ਈਰਾਨ ਵੀ ਇਕ ਸਮਾਜਵਾਦੀ ਰਾਸ਼ਟਰ ਬਣ ਜਾਵੇ ਤਾਂ ਇਸ ਦੀ ਭਾਸ਼ਾ ਤੇ ਤਾਜੀਕੀ ਭਾਸ਼ਾ ਦਾ ਹੁਣ ਵੱਧ ਰਿਹਾ ਵਖੇਵਾਂ ਅਵੱਸ਼ ਘਟੇਗਾ। ਪਰ ਉਸ ਵੇਲੇ ਦੋਵੇਂ ਭਾਗ ਇਕ ਪ੍ਰਕਾਰ ਦੇ ਰਾਜ ਪ੍ਰਬੰਧ ਅਧੀਨ ਹੀ ਹੋਣਗੇ ਤਾਂ ਹੀ ਇਹ ਗੱਲ ਹੋਵੇਗੀ। ਪੱਛਮੀ ਪੰਜਾਬ ਵਿਚ ਹਾਲੀ ਤਕ ਪੰਜਾਬੀ ਨੂੰ ਰਾਜ ਪ੍ਰਬੰਧ ਵਿਚ ਤੇ ਨਾ ਸਿਖਿਆ ਪ੍ਰਣਾਲੀ ਵਿਚ ਕੋਈ ਥਾਉਂ ਪ੍ਰਾਪਤ ਹੈ। ਜਦੋਂ ਇਹ ਥਾਂ ਪ੍ਰਾਪਤ ਹੋ ਗਈ ਤਾਂ ਵੀ ਜੇ ਪੱਛਮੀ ਪੰਜਾਬ ਭਾਰਤੀ ਪੰਜਾਬ ਨਾਲੋਂ ਵੱਖਰੇ ਰਾਸ਼ਟਰ ਦਾ ਭਾਗ ਹੀ ਰਿਹਾ, ਪੱਛਮੀ ਪੰਜਾਬੀ ਵਿਚ ਫਾਰਿਸੀ ਤੇ ਅਰਬੀ ਸ਼ਬਦਾਵਲੀ ਦੇ ਸ਼ਬਦ, ਰਾਜ ਪ੍ਰਬੰਧ ਤੇ ਸੰਸਕ੍ਰਿਤੀ ਦੇ ਖੇਤਰ ਵਿਚ ਪਹਲਾਂ ਨਾਲੋਂ ਬਹੁਤ ਵਧੇਰੇ ਆ ਜਾਣਗੇ। ਉਸ ਹਾਲਤ ਵਿਚ ਭਾਰਤੀ ਪੰਜਾਬ ਦੀ ਬੋਲੀ ਸੋ ਤਾਣ ਲਗਾਣ ਨਾਲ ਵੀ ਪੱਛਮੀ ਪੰਜਾਬ ਦੀ ਪੰਜਾਬੀ ਨਾਲੋਂ ਵੱਖਰੀ ਦਿਸੇਗੀ। ਪੱਛਮੀ ਤੇ ਭਾਰਤੀ ਪੰਜਾਬ ਦੀ ਬੋਲੀ ਇਕ ਉਸੇ ਹਾਲਤ ਵਿਚ ਰਹ ਸਕਦੀ ਹੈ ਜੇ ਦੋਹਾਂ ਦੇਸ਼ਾਂ ਵਿਚ ਇਕ ਪ੍ਰਕਾਰ ਦਾ ਰਾਜ ਪ੍ਰਬੰਧ ਸਥਾਪਿਤ ਹੋ ਜਾਵੇ। ਉਸ ਸਮੇਂ ਵੀ ਸ਼ਾਇਦ ਧਰਮ ਦੇ ਵੱਖਰੇ ਪਿਛੋਕੜ ਇਨ੍ਹਾਂ ਦੋਹਾਂ ਭਾਗਾਂ ਦੀ ਬੋਲੀ ਨੂੰ ਪੂਰੀ ਤਰ੍ਹਾਂ ਇਕ ਨਾ ਹੋਣ ਦੇਣ। ਪੱਛਮੀ ਪੰਜਾਬੀ ਤੇ ਭਾਰਤੀ ਪੰਜਾਬੀ ਇਕ ਰੂਪ ਕਿਨ੍ਹਾਂ ਹਾਲਤਾਂ ਵਿਚ ਰਹ ਸਕਦੀਆਂ ਹਨ ਇਹ ਇਕ ਘੋਰ ਸਮੱਸਿਆ ਹੈ ਜਿਸ ਨੂੰ ਕਾਮਰੇਡ ਸੋਹਣ ਸਿੰਘ ਜੋਸ਼ ਦੇ ਸੋ ਦੋ ਸੋ ਫਾਰਿਸੀ ਅਰਬੀ ਦੇ ਸ਼ਬਦ ਨਹੀਂ ਸਰਚਾ ਸਕਦੇ।

—ਚਲਦਾ

ਗੁਰਦਿਆਲ ਸਿੰਘ

# ਪਾਠਕ ਸਭਾਵਾਂ--ਇਕ ਅਸਾਹਿੱਤਕ ਚਰਚਾ

ਪਿਛਲੇ ਦਿਨੀਂ ਭਾਰਤ ਦੀਆਂ ਵੱਖ ਵੱਖ ਭਾਸ਼ਾਵਾਂ ਦੇ ਕੁਝ ਲੇਖਕਾਂ ਨੂੰ ਮਿਲਣ ਦਾ ਮੌਕਾ ਮਿਲਿਆ ਤੇ ਉਹਨਾਂ ਵਿਚੋਂ ਇਕ ਤੇਲਗੂ ਦੇ ਨੌਜਵਾਨ ਲੇਖਕ ਨੇ ਇਹ ਗੱਲ ਦੱਸੀ।

"ਅਸੀਂ ਆਪਣੇ ਵਡੇ ਸ਼ਹਿਰਾਂ ਤੇ ਕਸਬਿਆਂ ਵਿਚ 'ਪਾਠਕ-ਸਭਾਵਾਂ' ਬਣਾਈਆਂ ਹੋਈਆਂ ਨੇ। ਇਹਨਾਂ ਦਾ ਸੰਚਾਲਨ ਸਾਡੀ ਇਕ ਉਚ-ਪੱਧਰੀ 'ਲੇਖਕ ਸਭਾ' ਕਰਦੀ ਹੈ। ਇਹਨਾਂ 'ਪਾਠਕ-ਸਭਾਵਾਂ' ਦੇ ਮੈਂਬਰਾਂ ਲਈ ਹਰ ਮਹੀਨੇ ਘਟੋ-ਘਟ ਇਕ ਕਿਤਾਬ ਨਵੀਂ ਖਰੀਦ ਕੇ ਪੜ੍ਹਨਾ ਜ਼ਰੂਰੀ ਨੇਮ ਹੈ। ਇਹ 'ਪਾਠਕ-ਸਭਾਵਾਂ' ਦੇ ਮੈਂਬਰ ਆਪਣੀ ਸਹੂਲਤ ਮੁਜਬ ਪੰਦਰ੍ਹੀਂ ਦਿਨੀਂ ਜਾਂ ਹਫਤਾ-ਵਾਰ 'ਕੱਠੇ ਹੁੰਦੇ ਹਨ। 'ਲੇਖਕ ਸਭਾ' ਦੀ ਹਰ ਨਵੀਂ ਛਪੀ ਕਿਤਾਬ ਉਹ ਪੜ੍ਹਦੇ ਤੇ ਉਸ ਉਤੇ ਵਿਚਾਰ-ਵਟਾਂਦਰਾ ਕਰਦੇ ਹਨ। ਫੇਰ ਇਹ ਆਪਣੇ ਵਿਚਾਰ 'ਲੇਖਕ ਸਭਾ' ਨੂੰ ਭੇਜ ਦਿੰਦੇ ਹਨ। ਉਹਨਾਂ ਦੇ ਇਹਨਾਂ ਵਿਚਾਰਾਂ ਨੂੰ ਸਾਡੀ 'ਲੇਖਕ ਸਭਾ' 'ਆਈ-ਗਈ' ਜਾਂ ਸਾਧਾਰਨ ਗੱਲ ਸਮਝ ਕੇ ਨਹੀਂ ਛੱਡ ਦਿੰਦੀ—ਇਹਨਾਂ ਉਤੇ ਗੰਭੀਰਤਾ ਨਾਲ ਲੇਖਕ ਵਿਚਾਰ ਕਰਦੇ ਹਨ, ਤੇ ਵਿਸ਼ੇਸ਼ ਕਰ ਕੇ ਨਵੇਂ ਲੇਖਕਾਂ ਨੂੰ ਇਹਦਾ ਬੜਾ ਈ ਲਾਭ ਹੁੰਦਾ ਹੈ।"

"ਇੰਜ ਅਸੀਂ ਆਪਣੀ ਭਾਸ਼ਾ ਬੋਲਣ ਵਾਲੇ ਪਾਠਕ ਨੂੰ ਇਕਠਿਆਂ ਕਰ ਲਿਆ ਹੈ। ਇਹਨਾਂ ਨਾਲ ਸਾਡਾ ਸਿਧਾ-ਸੰਪਰਕ ਜੁੜ ਗਿਆ ਹੈ। ਉਹ ਸਾਨੂੰ, ਤੇ ਅਸੀਂ ਉਹਨਾਂ ਨੂੰ, ਸਮਝ ਸਕਦੇ ਹਾਂ। ਇਹ ਲੇਖਕ-ਪਾਠਕ ਦਾ ਸੰਪਰਕ 'ਲੋਕਾਂ ਲਈ' ਚੰਗਾ ਸਾਹਿਤ ਪੈਦਾ ਕਰਨ ਲਈ ਬੜਾ ਜ਼ਰੂਰੀ ਹੈ। ਨਾਲੇ ਇਹਦਾ ਸਭ ਤੋਂ ਵੱਡਾ ਲਾਭ ਇਹ ਹੈ ਕਿ ਸਾਡੀ ਲੇਖਕ-ਸਭਾ ਜਿਹੜੀ ਵੀ ਚੰਗੀ ਕਿਤਾਬ ਛਾਪਦੀ ਹੈ, ਉਹ ਦੋ ਮਹੀਨੇ ਦੇ ਅੰਦਰ ਅੰਦਰ ਵਿਕ ਜਾਂਦੀ ਹੈ ਤੇ ਉਹਦੇ ਪੈਸਿਆਂ ਨਾਲ ਅਸੀਂ ਨਵੀਆਂ ਹੋਰ ਕਿਤਾਬਾਂ ਛਾਪ ਲੈਂਦੇ ਹਾਂ। ਤੁਹਾਨੂੰ ਸ਼ਾਇਦ ਇਹ ਸੁਣ ਕੇ ਹੈਰਾਨੀ ਹੋਵੇ ਕਿ ਅਸੀਂ ਆਪਣੇ ਲੇਖਕਾਂ ਨੂੰ ਸਾਰੇ ਭਾਰਤ ਵਿਚੋਂ, ਵਧ ਰਾਇਲਟੀ ਦਿੰਦੇ ਹਾਂ—25%। ਤੁਹਾਡੇ ਪੰਜਾਬੀ ਵਿਚ ਨਹੀਂ ਤੁਸਾਂ ਬਣਾਈਆਂ ਇਹ ਪਾਠਕ–ਸਭਾਵਾਂ?"

ਸੰਗ ਮੰਨ ਕੇ ਨੀਵੀਂ ਪਾ ਲਈ ਤੇ ਗੱਲ ਟਾਲਣ ਲਈ ਉਹਨੂੰ ਇਹਨਾਂ 'ਪਾਠਕ-ਸਭਾਵਾਂ' ਬਾਰੇ ਹੋਰ ਕਈ ਲੋੜੀਂਦੇ ਪ੍ਰਸ਼ਨ ਪੁਛਣੇ ਸ਼ੁਰੂ ਕਰ ਦਿਤੇ।

ਉਸ ਦਿਨ ਪਿਛੋਂ ਕਿੰਨੇ ਵਾਰੀ ਇਸ ਗੱਲ ਨੇ ਦੁਖੀ ਕੀਤਾ ਹੈ ਕਿ ਅਸੀਂ ਪੰਜਾਬ ਵਿਚ 'ਸਾਹਿਤ-ਸਭਾਵਾਂ' ਦਰਜਣਾਂ ਦੀ ਗਿਣਤੀ ਵਿਚ ਬਣਾਈਆਂ, 'ਪਾਠਕ-ਸਭਾ' ਬਾਰੇ ਸ਼ਾਇਦ ਅੱਜ ਤਕ ਸੋਚਿਆ ਵੀ ਨਹੀਂ। ਇਉਂ ਜਾਪਦੈ, ਜਿਵੇਂ ਪੰਜਾਬੀ ਲੇਖਕ ਦਾ 'ਪਾਠਕ' ਵਰਗੀ ਕਿਸੇ 'ਸ਼ੈ' ਨਾਲ ਕੋਈ ਸਬੰਧ ਨਹੀਂ ਹੁੰਦਾ। ਕੁਝ ਲੇਖਕ ਏਥੋਂ ਤਕ 'ਅਗਾਂਹ' ਵਧ ਗਏ ਹਨ ਕਿ ਉਹ ਆਪਣੀ ਕਿਤਾਬ ਦੇ ਪਹਿਲੇ ਪੰਨੇ ਉਤੇ ਪੁਠੇ-ਸਿਧੇ ਢੰਗ ਨਾਲ ਇਹ ਲਿਖਣਾ 'ਜ਼ਰੂਰੀ' ਸਮਝਦੇ ਹਨ ਕਿ

"ਇਹ ਕਿਤਾਬ ਮੈਂ ਕੁਝ 'ਗਿਣੇ-ਚੁਣੇ' ਬੰਦਿਆਂ ਲਈ ਲਿਖੀ ਤੇ ਇਸੇ ਲਈ ਇਹਦੀ 'ਸਵਾ ਸੌ' ਕਾਪੀ ਹੀ ਛਾਪੀ ਗਈ ਹੈ।"

ਸਾਡੀਆਂ ਸਾਹਿਤ-ਸਭਾਵਾਂ ਵਿਚ, ਲੇਖਕ-ਗੋਸ਼ਟੀਆਂ ਵਿਚ, ਸੈਮੀਨਾਰਾਂ ਵਿਚ 'ਉਚੇ ਪੱਧਰ' ਦੇ ਸਾਹਿਤ ਦੀਆਂ ਗੱਲਾਂ ਕੀਤੀਆਂ ਜਾਂਦੀਆਂ ਹਨ ਤੇ ਜਾਂ ਇਹ ਸ਼ਕਾਇਤਾਂ ਕਿ 'ਪੰਜਾਬੀ ਲੇਖਕ ਦਾ ਮੁੱਲ ਨਹੀਂ ਪੈ ਰਿਹਾ।' ਪਰ ਕਦੇ 'ਪਾਠਕ-ਸਮਸਿਆ' ਨੂੰ ਗੰਭੀਰ ਸਮਝ ਕੇ ਵਿਚਾਰ-ਜੋਗੀ ਹੀ ਨਹੀਂ ਸਮਝਿਆ ਗਿਆ। ਸਭ ਕਹਿੰਦੇ ਹਨ ਕਿ 'ਮੇਰੀ ਕਿਤਾਬ ਦੀ ਪੰਜ ਸੌ ਕਾਪੀ ਛਪੀ ਸੀ, ਛੇ ਸਾਲ ਹੋ ਗਏ ਅਜੇ ਤਕ ਨਹੀਂ ਵਿਕੀ।'

"ਪੰਜਾਬੀ ਕਿਤਾਬਾਂ ਵਿਕਦੀਆਂ ਨਹੀਂ ਐਕਸਚੇਂਜ ਹੁੰਦੀਆਂ ਨੇ।" ਇਹ ਵਿਚਾਰ ਪੰਜਾਬੀ ਦੇ ਇਕ ਬੜੇ ਵੱਡੇ ਪਬਲਿਸ਼ਰ ਦਾ ਹੈ।

ਪਰ ਦੂਜੇ ਪਾਸੇ ਸਾਡੇ ਸਕੂਲਾਂ, ਕਾਲਜਾਂ, ਮਿਉਂਸੀਪਲ ਕਮੇਟੀਆਂ, ਤੇ ਪੰਚਾਇਤਾਂ ਦੀਆਂ ਲਾਇਬਰੇਰੀਆਂ ਵਿਚ ਪੰਜਾਬੀ ਦੀਆਂ ਕਿਤਾਬਾਂ ਦੀਆਂ ਅਲਮਾਰੀਆਂ ਭਰੀਆਂ ਪਈਆਂ ਹਨ, ਉਹਨਾਂ ਉਤੇ ਧੂੜ ਜੰਮੀ ਜਾਂਦੀ ਹੈ। ਇਹਨਾਂ ਵਿਚ ਪੌਣੀਆਂ ਤੋਂ ਵਧ ਉਹ ਕਿਤਾਬਾਂ ਹੁੰਦੀਆਂ ਹਨ ਜਿੰਨ੍ਹਾਂ ਦਾ ਕੋਈ ਸਾਹਿਤਕ ਪੱਧਰ ਨਹੀਂ ਹੁੰਦਾ ਤੇ ਨਾ ਉਹਦੇ ਲੇਖਕ ਦਾ ਸਾਹਿਤ 'ਚ ਕੋਈ ਥਾਂ ਹੁੰਦਾ ਹੈ।

ਦੂਜੀ ਸਚਾਈ ਇਹ ਹੈ ਕਿ ਹੁਣ ਪੰਜਾਬੀ ਵਿਚ ਜਾਸੂਸੀ ਰਿਸਾਲੇ, ਫਿਲਮੀ ਰਿਸਾਲੇ ਤੇ ਲਿੰਗ-ਸਬੰਧਾਂ ਬਾਰੇ ਲਿਖੇ ਘਟੀਆ ਨਾਵਲ ਸਿਰਫ ਵਿਕਦੇ ਹੀ ਨਹੀਂ, ਹਜ਼ਾਰਾਂ ਦੀ ਗਿਣਤੀ ਵਿਚ ਵਿਕਦੇ ਹਨ। (ਅਜੇਹੀਆਂ ਕਵਿਤਾਵਾਂ ਲਿਖਣ ਵਾਲਾ ਇਕ ਕਵੀ ਹੈ ਜਿਸਦੀ ਇਕ ਕਿਤਾਬ ਦੀ ਤੀਜੀ ਐਡੀਸ਼ਨ ਮੈਂ ਦੋ ਵਰ੍ਹਿਆਂ ਦੇ ਅੰਦਰ-ਅੰਦਰ ਛਪੀ ਵੇਖੀ ਹੈ— ਤੇ ਉਹਦਾ ਪ੍ਰਕਾਸ਼ਕ ਦੱਸਦਾ ਹੈ ਕਿ ਉਹਨੇ ਕੋਈ ਐਡੀਸ਼ਨ ਹਜ਼ਾਰ ਤੋਂ ਘਟ ਨਹੀਂ ਛਾਪੀ ਤੇ ਤੀਜੀ ਐਡੀ-ਸ਼ਨ ਤੇਤੀ ਸੌ ਛਪੀ ਸੀ।)

ਇਕ ਸਚਾਈ ਇਹ ਵੀ ਹੈ ਕਿ ਸਾਹਿਤ-ਸਭਾਵਾਂ ਦੇ 'ਸਾਹਿਤਕਾਰ' ਕੋਲੋਂ ਦੋ-ਦੋ ਤਿੰਨ-ਤਿੰਨ ਸੌ ਰੁਪਿਆ ਦੇ ਕੇ ਪ੍ਰਕਾਸ਼ਕਾਂ ਤੋਂ ਕਿਤਾਬਾਂ ਛਪਵਾਂਦੇ ਹਨ ਤੇ ਫੇਰ ਉਹਨਾਂ ਪੈਸਿਆਂ ਵੱਟੇ ਕੁਝ ਕਿਤਾਬਾਂ ਲੈ ਕੇ ਆਪਣੇ ਮਿੱਤਰਾਂ ਨੂੰ ਵੰਡ ਦਿੰਦੇ ਹਨ-ਜਾਂ 'ਰਸੂਖ ਨਾਲ' ਸਕੂਲਾਂ ਦੀਆਂ ਲਾਇਬਰੇਰੀਆਂ ਵਿਚ ਵੇਚ ਦਿੰਦੇ ਹਨ।

ਇਕ ਸਚਾਈ ਇਹ ਵੀ ਹੈ ਕਿ ਜਿਹੜੀ ਕਿਤਾਬ ਲਾਇਬਰੇਰੀਆਂ ਲਈ ਪ੍ਰਵਾਨ ਹੋ ਜਾਵੇ ਉਹ 'ਆਪੇ ਹੀ' ਵਿਕ ਜਾਂਦੀ ਹੈ। ਪ੍ਰਕਾਸ਼ਕ ਉਹਨੂੰ 'ਮਿਨਤਾਂ' ਕਰਕੇ ਛਾਪਦੇ ਹਨ (ਤੇ ਕਿਤਾਬਾਂ ਲਾਇਬਰੇਰੀਆਂ ਲਈ 'ਪਰਵਾਨ' ਕਿਵੇਂ ਹੁੰਦੀਆਂ ਹਨ—ਇਹ ਸਾਰੇ ਜਾਣਦੇ ਹਨ)

ਏਸ ਪ੍ਰਸੰਗ ਵਿਚ ਸਭ ਤੋਂ ਮਜ਼ੇਦਾਰ ਗੱਲ ਇਹ ਹੈ ਕਿ ਮੋਹਨ ਸਿੰਘ ਤੋਂ ਲੈ ਕੇ 'ਸੁਰਿੰਦਰ ਸ਼ਰਮਾ' ਤਕ ਸਾਰੇ ਕਵੀ, ਲੇਖਕ ਇਹ ਗਿਲਾ ਕਰਦੇ ਹਨ ਕਿ ਉਹਨਾਂ ਨੂੰ ਕੋਈ ਰਸਾਲਾ, ਕੋਈ ਅਖਬਾਰ, ਕੋਈ ਪ੍ਰਕਾਸ਼ਕ ਉਹਨਾਂ ਦੀ ਰਚਨਾ ਦੀ ਫੁੱਟੀ ਕੌਡੀ ਨਹੀਂ ਦਿੰਦਾ। ਅੱਜ ਤਕ ਨਾਨਕ ਸਿੰਘ ਤੇ ਇਕ-ਦੋ ਹੋਰ ਲੇਖਕਾਂ ਨੂੰ ਛੱਡ ਕੇ ਪੰਜਾਬੀ ਦਾ ਕੋਈ ਲੇਖਕ ਵੀ, ਸਿਰਫ ਲਿਖਣ ਉਤੇ ਨਿਰਬਾਹ ਨਹੀਂ ਕਰ ਰਿਹਾ। ਕੋਈ ਵੀ ਲਿਖਣ ਨੂੰ ਆਪਣਾ 'ਕਿੱਤਾ' ਬਣਾਣ

ਦਾ ਹੌਸਲਾ ਅਜੇ ਤਕ ਨਹੀਂ ਕਰ ਸਕਿਆ (ਇਹ ਵਿਚਾਰ ਤਾਂ ਕਦੋ ਦਾ ਬੌਦਾ ਹੋ ਚੁਕਿਆ ਕਿ 'ਕਲਾ ਕੋਈ ਕਿੱਤਾ ਨਹੀਂ, ਇਹ ਤਾਂ 'ਮਹਾਨ ਰਚਨਾਤਮਕ' ਕਿਰਿਆ ਹੈ ਜੋ 'ਮਹਾਂ-ਪੁਰਸ਼' ਹੀ ਕਰਦੇ ਹਨ ਤੇ ਉਹ 'ਮਾਇਆ ਤੋਂ ਨਿਰਲੇਪ ਰਹਿੰਦੇ ਹਨ'–ਜਿਵੇਂ ਕਿਤੇ ਉਹ ਘਾ ਖਾ ਕੇ ਜਿਉਂ ਲੈਂਦੇ ਤੇ ਨੰਗੇ ਰਹਿ ਕੇ ਜੂਨ ਪੂਰੀ ਕਰ ਲੈਂਦੇ ਹਨ !) ਦੂਜੇ ਪਾਸੇ ਸੰਸਾਰ ਪ੍ਰਸਿਧ ਲੇਖਕ ਮਾਅਮ ਦਾ ਕਥਨ ਹੈ ਕਿ 'ਕੋਰਾਬਾਰੀ ਲੇਖਕਾਂ ਬਿਨਾਂ ਬਹੁਭਾਂਤੀ ਤੇ ਵਧੇਰੀ ਗਿਣਤੀ ਵਿਚ ਸਾਹਿਤ ਪੈਦਾ ਹੀ ਨਹੀਂ ਕੀਤਾ ਜਾ ਸਕਦਾ।'

ਇਹਨਾਂ ਸਾਰੀਆਂ ਗੱਲਾਂ ਦੇ ਨਾਲ ਇਕ ਇਹ ਗੱਲ ਵੀ ਦੱਸਣੀ ਕੁਥਾਂ ਨਹੀਂ ਹੋਵੇਗੀ ਕਿ ਸਾਡੇ ਪੰਜਾਬੀ ਵਿਚ ਸਾਹਿਤ-ਸਭਾਵਾਂ ਦੀ ਬਣਤਰ ਕਿਹੋ-ਜਿਹੀ ਹੈ। ਕੁਝ ਕੁ ਸਭਾਵਾਂ ਨੂੰ ਛਡ ਕੇ ਬਾਕੀਆਂ ਦਾ ਮੁਖ ਕਾਰਜ ਕਰਮ ਇਹ ਹੈ ਕਿ ਉਥੇ ਨਵੇਂ ਕਵੀਆਂ ਦੀਆਂ ਕਵਿਤਾਵਾਂ ਸੁਣੀਆਂ ਜਾਂਦੀਆਂ ਹਨ ਤੇ ਸਧਾਰਨ ਟੀਕਾ-ਟਿਪਣੀ ਤੇ ਸਿਫਤ ਸਲਾਹ ਪਿਛੋਂ, ਮੈਂਬਰ ਘਰੋ-ਘਰੀ ਵਿਝੜ ਜਾਂਦੇ ਹਨ। ਜਾਂ ਵੱਡੇ ਤੋਂ ਵੱਡਾ ਕੰਮ ਇਹ ਕੀਤਾ ਜਾਂਦਾ ਹੈ ਕਿ ਅਜੇਹੀਆਂ ਕਵਿਤਾਵਾਂ ਨੂੰ ਛਪਾਣ ਦੀਆਂ ਵਿਉਂਤਾਂ ਸੋਚੀਆਂ ਜਾਂਦੀਆਂ ਹਨ। ਇਹਦੇ ਨਾਲ ਇਹ 'ਖਰੀ ਤੇ ਕੋਰੀ' ਗੱਲ ਸ਼ਾਇਦ ਬੜੇ ਲੋਕਾਂ ਨੂੰ ਕੌੜੀ ਲਗੇ ਕਿ ਇਹਨਾਂ ਮੈਂਬਰਾ ਵਿਚੋਂ ਕਈ ਮੀਟਿੰਗ ਤੇ ਆ ਕੇ ਪੰਜ-ਪੰਜ ਰੁਪੈ ਸਾਧਾਰਨ ਹੀ ਚਾਹ, ਸੈਨਮੇ ਤੇ ਹੋਰ 'ਵਾਧੂ' ਖਰਚ ਕਰਕੇ ਤੁਰ ਜਾਂਦੇ ਹਨ, ਪਰ ਮਹੀਨੇ 'ਚ ਇੱਕ ਵੀ ਚੱਜ ਦੀ ਕਿਤਾਬ ਉਤੇ ਤਿੰਨ ਰੁਪੈ ਖਰਚ ਨਹੀਂ ਕਰ ਸਕਦੇ। ਇਹਨਾਂ ਮੈਂਬਰਾਂ ਵਿਚੋਂ ਬਹੁਤ ਸਾਰੇ ਅਜੇਹੇ ਹੁੰਦੇ ਹਨ ਜਿੰਨ੍ਹਾਂ ਸਾਡੇ ਪ੍ਰਸਿਧ ਕਵੀਆਂ ਦੀਆਂ ਦਸ ਦਸ ਕਵਿਤਾਵਾਂ ਵੀ ਪੂਰੀਆਂ ਨਹੀਂ ਪੜ੍ਹੀਆਂ ਹੁੰਦੀਆਂ। ਇਹਨਾਂ ਵਿਚੋਂ ਕਿੰਨੇ ਤਾਂ ਰੋਜ਼ਾਨਾ ਅਖਬਾਰ ਵੀ ਨਹੀਂ ਪੜ੍ਹਦੇ ਹੁੰਦੇ–ਇਹ ਕੋਈ ਇਲਜ਼ਾਮ ਜਾਂ, ਵਧਾ ਕੇ ਆਖੀ ਨਹੀਂ, ਅੱਖੀਂ ਵੇਖੀ ਗਲ ਹੈ।

ਹੁਣ ਸਵਾਲ ਇਹ ਹੈ ਕਿ ਕੀ ਸਾਡੇ ਪਾਠਕ--ਵਰਗ ਨੂੰ 'ਪੜ੍ਹਾਣ', ਇਹਦਾ ਘੇਰਾ ਚੌੜਾ ਕਰਨ, ਸਾਹਿਤ ਦੀ ਉਨਤੀ ਦੇ ਨਾਲ, ਏਸ ਵਰਗ ਨੂੰ ਤੋਰਨ ਦੀ ਕੋਈ ਲੋੜ ਹੈ ਜਾਂ ਨਹੀਂ? ਜੇ ਲੋੜ ਹੈ ਤਾਂ ਸਭ ਤੋਂ ਵੱਧ ਕਿਸ ਨੂੰ? --ਕੀ ਇਹ ਕੰਮ ਆਪਣੇ ਆਪ ਹੁੰਦਾ ਜਾਏਗਾ? ਇਹ ਸਾਰੀ ਹਾਲਤ ਕਿਉਂ ਹੈ ਤੇ ਇਹਦਾ ਜ਼ਿੰਮੇਂਵਾਰ ਕੌਣ ਹੈ?

ਇਨ੍ਹਾਂ ਸੁਆਲਾਂ ਨੂੰ ਮੁਖ ਰੱਖਦਿਆਂ ਹੇਠ ਲਿਖੇ ਕੁਝ ਪ੍ਰਸ਼ਨ ਸਾਡੇ ਪਾਠਕਾਂ ਤੇ ਲੇਖਕਾਂ ਸਾਹਮਣੇ ਰੱਖਣੇ ਜ਼ਰੂਰੀ ਲੱਗਦੇ ਹਨ। ਉਹ ਇਨ੍ਹਾਂ ਉਤੇ ਵਿਚਾਰ ਕਰਕੇ ਇਕ ਚਰਚਾ ਛੇੜਣ ਤੇ ਇਹਦੇ ਜੋ ਵੀ ਹੱਲ ਉਨ੍ਹਾਂ ਨੂੰ ਸੁਝਣ ਉਹ ਅਖਬਾਰਾਂ, ਰਸਾਲਿਆਂ, ਸਭਾਵਾਂ ਤੇ ਸੈਮੀਨਾਰਾਂ ਵਿਚ ਦੱਸਣ ਵਿਚਾਰਨ। ਇਨ੍ਹਾਂ ਉਤੇ ਬਹਿਸ ਕਰਨ ਲਈ, ਹੋ ਸਕੇ ਤਾਂ ਵਿਸ਼ੇਸ਼ ਸਮਾਗਮ ਕੀਤੇ ਜਾਣ। ਇਹ ਕੰਮ ਪੁਰਾਣੀਆਂ, ਸੂਝਵਾਨ ਤੇ ਵੱਡੀਆਂ ਸਾਹਿਤਕ ਸਭਾਵਾਂ ਸਹਿਜੇ ਹੀ ਕਰ ਸਕਦੀਆ ਹਨ। ਪਾਠਕ ਸਭਾਵਾਂ ਬਣਾਉਣ ਬਾਰੇ ਉਦਮ ਕੀਤਾ ਜਾ ਸਕਦਾ ਹੈ।

## ਲੇਖਕਾਂ ਪ੍ਰਤਿ ਕੁਝ ਪ੍ਰਸ਼ਨ

1—ਕੀ ਤੁਸੀਂ ਲੋਕਾਂ ਲਈ ਲਿਖਦੇ ਹੋ?

2—ਜੇ ਉੱਤਰ 'ਹਾਂ' ਹੈ ਤਾਂ ਲੋਕਾਂ ਦੇ ਕਿਹੜੇ ਵਰਗ ਲਈ? ਜੇ ਉੱਤਰ 'ਨਾਂਹ' ਹੈ

ਤਾਂ ਤੁਸੀਂ ਲਿਖਦੇ ਹੀ ਕਿਉਂ ਹੋ ? ਜਵਾਬ ਇਹੋ ਹੋ ਸਕਦੈ ਕਿ "ਆਪਣੇ ਲਈ"—ਉਨ੍ਹਾਂ ਲੇਖਕਾਂ ਨੂੰ ਨਿਮਰਤਾ ਸਹਿਤ ਇਹ ਪ੍ਰਸ਼ਨ ਪੁਛਿਆ ਜਾ ਸਕਦਾ ਹੈ ਕਿ ਫੇਰ ਤੁਸੀਂ ਆਪਣੀ ਰਚਨਾ ਛਪਾਣ ਉਤੇ ਕਿੰਨਾ ਸਾਰਾ ਕਾਗਜ਼, ਸਿਆਹੀ ਤੇ ਛਪਾਈ ਦੇ ਅੱਖਰਾਂ ਦੀ ਘਸਾਈ ਦਾ ਖਰਚ ਕਿਉਂ ਕਰਾਂਦੇ ਹੋ ? ਇਹ ਰਚਨਾ ਲਿਖ ਕੇ ਘਰ ਹੀ ਕਿਉਂ ਨਹੀਂ ਰੱਖ ਲੈਂਦੇ ?

3—ਜੇ ਤੁਸੀਂ ਆਮ ਲੋਕਾਂ ਲਈ ਲਿਖਦੇ ਹੋ ਤਾਂ ਇਸ ਵਰਗ ਦੇ ਪਾਠਕਾਂ ਦੇ ਵਿਚਾਰ ਆਪਣੀ ਲਿਖਤ ਬਾਰੇ ਤੁਹਾਨੂੰ ਚੰਗੀ ਤਰ੍ਹਾਂ ਪਤਾ ਹਨ । ਜੇ ਤੁਸੀਂ ਅਜਿਹਾ ਜਾਨਣਾ ਜ਼ਰੂਰੀ ਨਹੀਂ ਸਮਝਦੇ ਤਾਂ ਕਿਉਂ ? ਕੀ ਤੁਹਾਨੂੰ ਉਨ੍ਹਾਂ ਦੇ ਵਿਚਾਰ ਜਾਨਣ ਦੀ ਕੋਈ ਲੋੜ ਨਹੀਂ ? ਕੀ ਤੁਸੀਂ ਉਨ੍ਹਾਂ ਦੇ ਵਿਚਾਰ ਜਾਣੇ ਬਿਨਾਂ ਏਸ ਵਰਗ ਲਈ ਚੰਗਾ ਸਾਹਿਤ ਪੈਦਾ ਕਰ ਸਕਦੇ ਹੋ ?—ਕੀ ਇਨ੍ਹਾਂ ਲੋਕਾਂ ਨੂੰ ਜਾਣੇ ਬਿਨਾਂ ਤੁਸੀਂ ਉਨ੍ਹਾਂ ਦੀ ਪ੍ਰਤੀਨਿਧਤਾ ਦਾ ਦਾਅਵਾ ਕਰ ਸਕਦੇ ਹੋ ? ਜਾਂ ਸੱਚੀਂ ਹੀ ਕਰ ਵੀ ਕਰਦੇ ਹੋ ? ਕੀ ਇਨ੍ਹਾਂ ਉਤੇ ਆਪਣੀ ਰਚਨਾ ਦਾ 'ਠੀਕ' ਅਸਰ ਤੁਸੀਂ ਜਾਨਣਾ ਨਹੀਂ ਚਾਹੁੰਦੇ ? ਜੇ ਨਹੀਂ ਜਾਨਣਾ ਚਾਹੁੰਦੇ ਤਾਂ ਕਿਉਂ ?

4—ਕੀ ਤੁਹਾਨੂੰ ਇਸ ਗੱਲ ਨਾਲ ਕੋਈ ਵਾਸਤਾ ਨਹੀਂ ਕਿ ਕਿੰਨੇ ਤੇ ਕਿਹੋ ਜਿਹੇ ਲੋਕ ਤੁਹਾਨੂੰ ਪੜ੍ਹਦੇ ਹਨ ਤੇ ਤੁਹਾਡੀ ਕਿਤਾਬ ਕਿੰਨੀ ਗਿਣਤੀ ਵਿਚ ਵਿਕਦੀ ਤੇ ਉਹਦਾ ਕੀ ਮਾਇਕ ਲਾਭ ਤੁਹਾਨੂੰ ਪੁਜਦਾ ਹੈ ?—ਜੇ ਇਹਦਾ ਸਬੰਧ ਆਪਣੇ ਨਾਲ ਸਮਝਦੇ ਹੋ ਤਾਂ ਤੁਸੀਂ ਇਹਦੇ ਲਈ ਹੁਣ ਤਕ ਕੀ ਉਦਮ ਕੀਤਾ ਹੈ ? ਕੀ ਅਜਿਹਾ ਉਦਮ ਨਹੀਂ ਹੋ ਸਕਦਾ ?—ਹੋ ਸਕਦਾ ਹੈ ਤਾਂ ਇਹ ਕਿਉਂ ਨਹੀਂ ਕੀਤਾ ਗਿਆ ? ਕੀ ਤੁਹਾਡਾ ਇਸ ਵਿਚ ਕੋਈ ਦੋਸ਼ ਨਹੀਂ ?

### ਪਾਠਕਾਂ ਪ੍ਰਤਿ

1—ਕੀ ਤੁਸੀਂ ਸਾਹਿਤ ਪੜ੍ਹਨ ਤੇ ਮੂੰਗਫਲੀਆਂ ਚੱਬਣ ਵਿਚ ਕੋਈ ਫਰਕ ਨਹੀਂ ਸਮਝਦੇ ? (ਅਜਿਹਾ ਲੋਕ ਸਫਰ ਤੇ ਜਾਂਦਿਆਂ ਆਮ ਕਹਿੰਦੇ ਹਨ 'ਦੋ ਕਿਤਾਬਾਂ ਲੈ ਚਲਿਆ ਹਾਂ, ਵਕਤ ਚੰਗਾ ਲੰਘ ਜਾਏਗਾ ।' ਇਹ ਬਿਲਕੁਲ ਮੂੰਗਫਲੀਆਂ ਚੱਬ ਕੇ ਵਕਤ ਕਟੀ ਕਰਨ ਨਾਲੋਂ ਕਿਸੇ ਤਰ੍ਹਾਂ ਵੀ ਫਰਕ ਵਾਲੀ ਗੱਲ ਨਹੀਂ) ਜੇ ਸਾਹਿਤ ਤੁਹਾਡੇ ਲਈ ਇਕ ਲਾਹੇਵੰਦੀ ਚੀਜ਼ ਹੈ ਤੇ ਤੁਹਾਡੇ ਵਿਚਾਰਾਂ ਉਤੇ ਕੋਈ ਅਸਰ ਪਾਉਂਦਾ ਹੈ ਤਾਂ ਕੀ ਤੁਸੀਂ ਇਹਦੇ ਬਾਰੇ ਕਦੇ ਗੰਭੀਰਤਾ ਨਾਲ ਸੋਚਿਆ ਵੀ ਹੈ ਕਿ ਇਹ ਤੁਹਾਡੇ ਜੀਵਨ ਦਾ ਕਿੰਨਾ ਜ਼ਰੂਰੀ ਭਾਗ ਹੈ ? ਜੇ ਨਹੀਂ ਤਾਂ ਕਿਉਂ ਨਹੀਂ ? ਜੇ ਸੋਚਿਆ ਹੈ ਤਾਂ ਕੀ ਅਸਰ ਕਬੂਲਿਆ ਹੈ ? ਅਮਲੀ ਰੂਪ 'ਚ ਕਿਹੜੀ ਤਬਦੀਲੀ ਤੁਹਾਡੇ ਵਿਚ ਸਾਹਿਤ ਪੈਦਾ ਕਰ ਸਕਿਆ ਹੈ ? ਜੇ ਨਹੀਂ, ਤਾਂ ਤੁਸੀਂ ਕਿਉਂ ਪੜ੍ਹਦੇ ਹੋ ?

2—ਕਿਤਾਬਾਂ ਤੁਸੀਂ ਮੰਗ ਕੇ ਕਿਉਂ ਪੜ੍ਹਦੇ ਹੋ ? ਕੀ ਤੁਸੀਂ ਚਾਰ ਡੰਗਾਂ ਦੀ ਚਾਹ ਦੇ ਪੈਸੇ ਬਚਾ ਕੇ ਇਕ ਕਿਤਾਬ ਖਰੀਦਣ ਨੂੰ ਚੰਗਾ ਨਹੀਂ ਸਮਝਦੇ ? ਜੇ ਨਹੀਂ ਤਾਂ ਕਿਉਂ ? ਜੇ ਸਮਝਦੇ ਹੋ ਤਾਂ ਕਿਤਾਬਾਂ ਖਰੀਦਦੇ ਕਿਉਂ ਨਹੀਂ ?

3—ਲੇਖਕ ਨੂੰ ਤੁਸੀਂ ਕੀ 'ਸ਼ੈ' ਸਮਝਦੇ ਹੋ ? ਕੀ ਤੁਸੀਂ ਕਦੇ ਕਿਤਾਬ ਖਰੀਦਦਿਆਂ ਇਹ ਵੀ ਸੋਚਿਆ ਹੈ ਕਿ ਤੁਹਾਡੀ ਖਰੀਦੀ ਕਿਤਾਬ ਵਿਚੋਂ ਪੰਜਵਾਂ, ਸਤੱਵਾਂ (ਜਾਂ ਵੱਧ ਤੋਂ ਵੱਧ ਦਸਵਾਂ) ਹਿੱਸਾ ਲੇਖਕ ਨੂੰ ਵੀ ਜਾਂਦਾ ਹੈ ਤੇ ਉਹ ਇਸ ਨਾਲ ਚਾਹ, ਲੂਣ ਤੇਲ ਦਾ ਖਰਚ ਤੋਰ ਕੇ ਤੁਹਾਡੇ ਲਈ ਹੋਰ ਚੰਗਾ ਲਿਖ ਸਕਦਾ ਹੈ ? ਕੀ ਇਹ ਤੁਹਾਡਾ ਫਰਜ਼ ਨਹੀਂ ਕਿ ਜੇ ਕਿਤਾਬਾਂ ਤੁਹਾਡੀਆਂ

ਚੰਗੀਆਂ ਸਾਥੀ ਹਨ ਤਾਂ ਇਨ੍ਹਾਂ ਨੂੰ ਹਰ ਵੇਲੇ ਕੋਲ ਰੱਖਣ ਲਈ ਇਨ੍ਹਾਂ ਦਾ ਮੁੱਲ ਵੀ ਤਾਰੋ ?

ਇਹ ਸਭ 'ਬੱਚਿਆਂ ਵਰਗੇ' 'ਸਕੂਲੀ ਜਿਹੇ' ਸੁਆਲ ਹਨ। ਪਰ ਸੋਚ ਕੇ ਵੇਖੋ ਕਿ ਕਦੇ ਵੀ ਤੁਸੀਂ ਇਨ੍ਹਾਂ ਨੂੰ ਗੰਭੀਰ ਸਮਝ ਕੇ ਇਨ੍ਹਾਂ ਬਾਰੇ ਸੋਚਿਆ ਹੈ ? ਕੀ ਸੱਚ ਮੁੱਚ ਇਹ ਸਭ ਫਜ਼ੂਲ ਪ੍ਰਸ਼ਨ ਹਨ ਜਿਨ੍ਹਾਂ ਬਾਰੇ ਤੁਹਾਨੂੰ ਸੋਚਣ ਦੀ ਕੋਈ ਲੋੜ ਨਹੀਂ ?

ਅਸਲ ਗੱਲ ਇਹ ਹੈ ਕਿ ਅਜੇਹੀਆਂ ਗੱਲਾਂ ਨੂੰ ਸਾਡੇ ਲੇਖਕਾਂ ਤੇ ਪਾਠਕਾਂ ਨੇ ਕਦੇ ਸੋਚਣ ਜੋਗੀਆਂ ਹੀ ਨਹੀਂ ਸਮਝਿਆ। ਜੋ ਲੇਖਕ 'ਪੈਸਾ ਕਮਾਣ' ਲਈ ਇਹ ਕੰਮ ਕਰਦੇ ਹਨ ਉਹ ਕਿਤਾਬਾਂ 'ਲੁਆ ਕੇ' (ਕਿਧਰੇ ਵੀ—ਚਾਹੇ ਕਮਿਊਨਿਟੀ,ਬਲਾਕ ਦੀਆਂ ਲਾਇਬਰੇਰੀਆਂ ਹੋਣ) 'ਲੂਣ ਤੇਲ' ਜੋਗੇ ਕਮਾ ਲੈਂਦੇ ਹਨ। ਜੋ ਵੱਡੇ ਲੇਖਕ ਹਨ ਉਨ੍ਹਾਂ ਨੂੰ ਕੁਝ ਨਾ ਕੁਝ ਸਾਧਾਰਨ ਹੀ ਬਣ ਜਾਂਦਾ ਹੈ। ਤੇ ਸੱਚ ਹੈ ਕਿ ਉਹ ਪੈਸੇ ਲਈ ਨਹੀਂ ਲਿਖਦੇ ਭਾਵੇਂ ਉਹ ਕਿਤਾਬਾਂ ਚੋਂ ਹਰ ਹਾਲਤ ਵਿਚ ਪੈਸਾ ਕਮਾਉਣਾ ਚਾਹੁੰਦੇ ਵੀ ਹਨ, ਪਰ ਤਦ ਵੀ ਪੈਸੇ ਲਈ ਨਹੀਂ ਲਿਖਦੇ। ਰਹੀ ਗੱਲ ਪਾਠਕਾਂ ਦੀ। ਉਨ੍ਹਾਂ ਵਿਚ ਬਹੁਤੀ ਗਿਣਤੀ ਉਨ੍ਹਾਂ ਦੀ ਹੈ ਜੋ 'ਨਾਨਕ ਸਿਘੀਏ' ਹਨ। ਦੂਜੇ, ਜਿਨ੍ਹਾਂ ਦੀ ਗਿਣਤੀ ਹੌਲੀ ਹੌਲੀ ਵੱਧ ਰਹੀ ਹੈ ਪਰ ਅਜੇ ਨਾਨਕ ਸਿੰਘੀਆਂ ਨਾਲੋਂ ਬਹੁਤ ਹੀ ਘੱਟ ਹੈ, 'ਚਾਰ ਅੱਖਰ' ਪੜ੍ਹ ਕੇ ਹਵਾ 'ਚ ਉਡਣ ਲੱਗ ਪੈਂਦੇ ਹਨ। ਫੇਰ ਉਨ੍ਹਾਂ ਨੂੰ ਆਪਣੀ ਬੋਲੀ ਦਾ ਕੋਈ ਲੇਖਕ ਪਸੰਦ ਨਹੀਂ ਆਉਂਦਾ। ਉਹ ਸਾਰਤਰ ਤੇ ਕਾਮੂ ਦੀਆਂ ਗੱਲਾਂ ਕਰਦੇ ਹਨ ਭਾਵੇਂ ਇਨ੍ਹਾਂ ਚੋਂ ਬਹੁਤ ਹੀ ਥੋੜ੍ਹਿਆਂ ਨੇ ਸਾਰਤਰ ਤੇ ਕਾਮੂ ਦੀ ਕੋਈ ਰਚਨਾ ਪੜ੍ਹੀ ਹੁੰਦੀ ਹੈ—ਸ਼ੈਲੇ, ਕੀਟਸ ਦੀਆਂ ਚਾਰ ਕਵਿਤਾਵਾਂ ਜ਼ਰੂਰ ਕਾਲਜ ਦੇ ਦਿਨੀਂ ਪੜ੍ਹੀਆਂ ਹੁੰਦੀਆਂ ਹਨ। ਅਜਿਹੇ ਪਾਠਕਾਂ ਦੀ ਦਸ਼ਾ ਪਹਿਲਿਆਂ ਨਾਲੋਂ ਤਰਸਯੋਗ ਹੁੰਦੀ ਹੈ। ਇਨ੍ਹਾਂ ਨੂੰ 'ਪ੍ਰਯੋਗਵਾਦਾਂ' ਦੀ ਸਮਝ ਨਹੀਂ ਪੈਂਦੀ, ਨਵੀਆਂ 'ਸੈਂਸੀਬਿਲਟੀਆਂ' ਦਾ ਕੁਝ ਪੱਲੇ ਨਹੀਂ ਪੈਂਦਾ ਤੇ ਆਪਣੇ ਲੇਖਕ ਉਂਝ 'ਨਿੱਕੇ ਨਿੱਕੇ, ਲੱਗਦੇ ਹਨ—ਸੋ ਪੜ੍ਹਣ ਕੀ ?

ਦਾਅਵਾ ਕੋਈ ਨਹੀਂ ਕਿ ਇਹ ਸਭ ਗੱਲਾਂ ਠੀਕ ਹਨ। ਪਰ ਇਹ ਬਿਲਕੁਲ ਠੀਕ ਹੈ 'ਪਾਠਕ ਸਮੱਸਿਆ' ਬਾਰੇ ਹਰ ਥਾਂ ਪੰਜਾਬੀ ਵਿਚ ਰੌਲਾ ਹੈ ! 'ਪ੍ਰੀਤ ਲੜੀ' ਤੋਂ ਬਿਨਾਂ ਹਰ ਰਸਾਲੇ ਦਾ ਸੰਪਾਦਕ ਤੁਹਾਨੂੰ ਦੱਸੇਗਾ ਕਿ ਉਹ ਕਿੰਨੇ ਪੈਸੇ ਪੱਲਿਉਂ ਪਾਉਂਦਾ ਹੈ। ਪ੍ਰਕਾਸ਼ਕ ਸਭ ਰੋਂਦੇ ਮਿਲਣਗੇ। (ਇਕ ਦੋਂਹ ਤੋਂ ਬਿਨਾਂ ਉਹ ਵੀ ਉਹ ਜਿਹੜੇ ਕਿਤਾਬਾਂ 'ਲੁਆ' ਲੈਂਦੇ ਹਨ।)

ਆਖਰ ਕੀ ਤੁਸੀਂ ਇਨ੍ਹਾਂ ਗੱਲਾਂ ਨੂੰ ਵਿਚਾਰਨ ਜੋਗੀਆਂ ਹੀ ਨਹੀਂ ਸਮਝਦੇ ? ਜੇ ਹਨ ਤਾਂ ਵਿਚਾਰਦੇ ਕਿਉਂ ਨਹੀਂ ?

ਵੇਖੀ ਜਾਏ ਹੁਣ ਤੁਸੀਂ ਇਸ ਬਾਰੇ ਕੀ ਕਰਦੇ ਹੋ !

— — — —

ਸੁਰਿੰਦਰ ਗਿੱਲ

# ਇਕ ਬੀਮਾਰ ਦਾ ਖਤ

(ਸੁਹੇਲ ਸਿੰਘ ਨੂੰ)

ਤੇਰਾ ਖ਼ਤ ਦੇਖਕੇ
ਮੈਂ ਦੋਸਤੀ ਨੂੰ ਸਿਰ ਨਿਵਾਇਆ ਹੈ
ਤੇ ਬੀਤੇ ਸਮੇਂ ਦਾ ਇਕ
ਖੂਬਸੂਰਤ ਖਿਆਲ ਆਇਆ ਹੈ

ਤੂੰ ਲਿਖਿਆ ਹੈ :
ਮੈਂ ਮੁੜਿਆ ਮੌਤ ਦੇ ਮੂੰਹ ਚੋਂ
ਨਹੀਂ
ਮੈਨੂੰ ਤਾਂ ਥੋੜ੍ਹੀ ਨੀਂਦ ਆ ਗਈ ਸੀ

ਮੈਂ ਹਸਪਤਾਲ ਦੇ ਬੈੱਡ 'ਤੇ ਪਿਆ ਵੀ ਸੋਚਦਾ ਸਾਂ
ਕੋਈ ਅਖ਼ਬਾਰ ਜਾਂ ਕੋਈ ਪੁਰਖ ਮੈਨੂੰ
ਤੇਰੀਆਂ ਜਿੱਤਾਂ ਦੀ ਕੋਈ ਖਬਰ ਦੇਵੇ।

ਕਈ ਵਾਰੀ
ਜਦੋਂ ਗੋਰੀ ਨਰਸ ਕੁਝ ਮੁਸਕਰਾ ਕੇ
ਲੰਘ ਜਾਂਦੀ ਸੀ
ਮੈਨੂੰ ਤੂੰ ਯਾਦ ਆਉਂਦਾ ਸੈਂ
(ਤੂੰ ਹੁੰਦਾ ਤਾਂ ਕਹਾਣੀਆਂ ਦੀ ਝੋਲ ਭਰਕੇ ਹਿੱਲਦਾ)

ਤੂੰ ਸੰਗਰਾਮਾਂ ਦੇ ਰਾਹ ਤੁਰਦਾ
ਨਾ ਪਿਛੇ ਵੇਖ
ਜਦ ਵੀ ਲੋੜ ਹੋਵੇਗੀ
ਮੈਂ ਆਵਾਜ਼ ਦੇਵਾਂਗਾ।

ਤੇਰਾ ਖ਼ਤ ਦੇਖਕੇ ਮੈਂ ਦੋਸਤੀ ਨੂੰ ਸਿਰ ਨਿਵਾਇਆ ਹੈ।

ਮੋਹਨ ਜੀਤ

## ਇਨ੍ਹਾਂ ਦਿਨਾਂ ਦੀਆਂ ਕਵਿਤਾਵਾਂ

0 ਹਰ ਸਤਵਾਰੇ ਦੀ ਸ਼ਾਮ
ਜਿਸਮ 'ਤੇ
ਸਫ਼ਰ ਦੀ ਇਕ ਗਰਦ ਲੈ ਕੇ ਪਰਤਦਾ ਹਾਂ
ਸੋਚਦਾ ਹਾਂ—
ਬਾਰੀ 'ਚ ਤੇਰਾ ਦੀਪ ਜਗਦਾ ਮਿਲੇਗਾ
ਅਤੇ ਕਦਮ 'ਚ ਤੇਜ਼ੀ ਛਲਕਦੀ ਹੈ
ਇਹ ਸਭ ਕੁਝ ਜਾਣ ਕੇ ਵੀ—
ਕਿ ਘਰ ਦੀ ਕੋਈ ਵੀ ਬਾਰੀ ਨਹੀਂ
ਕਿ ਬੱਸ ਮੱਧਮ ਜਿਹੇ ਅੱਖਾਂ ਦੇ ਦੋ ਦੀਵੇ
ਮੇਰੀ ਰਾਹ ਵੇਖਦੇ ਨੇ

'ਤੇ ਘਰ ਦੇ ਕੋਲ ਆ ਕੇ
ਫੇਰ ਵਾਪਸ ਪਰਤ ਜਾਵਣ 'ਤੇ ਹੈ ਜੀਅ ਕਰਦਾ
ਸੋਚਦਾਂ :
ਕਿ ਮੇਰੀ ਨੌਕਰੀ ਦੇ ਸ਼ਹਿਰ
ਤੂੰ ਸ਼ਾਇਦ ਦੀਪ ਲੈ ਕੇ ਤੁਰ ਗਈ ਏਂ

ਚੌਫੇਰੇ ਪੁਸਤਕਾਂ ਨੂੰ ਵੇਖਦਾ ਹਾਂ
ਸਹਿਮ ਜਾਂਦਾ ਹਾਂ
ਜਿਵੇਂ ਹਰ ਸ਼ਬਦ ਚੋਂ ਆਵਾਜ਼ ਆਉਂਦੀ ਹੈ :
'ਤੇਰੀ ਉਸ ਦੀਪ ਵਾਲੀ ਨੂੰ ਕਿਸੇ ਜ਼ਹਿਰ ਪਿਲਾ ਦਿੱਤਾ
ਤੇਰੇ ਹੱਥਾਂ 'ਤੇ ਪੈਰਾਂ 'ਚ ਜਦੋਂ ਕਿੱਲ ਖੁਭਣਗੇ
ਉਦੋਂ ਬਾਰੀ 'ਚ ਤੇਰਾ ਦੀਪ ਜਗਦਾ ਮਿਲੇਗਾ'

0 0 ਤੇਰੀ ਨਫ਼ਰਤ ਦਾ ਮੈਂ ਵਰਦਾਨ ਚਾਹੁੰਦਾ ਹਾਂ
ਮੇਰੇ ਮਿੱਤਰ
(ਕਿ) ਜੀਵਨ ਹਾਂ-ਵਿਹੂਣਾ ਜਾਪਦਾ ਹੈ
ਬੜੀ ਹੀ ਆਸ ਹੈ
ਕਿ ਐਸਾ ਬੁੱਤ ਤੋੜਨ ਦਾ ਵੀ
ਹੀਆ ਕਰੇਂਗਾ
ਜਿਹਦੀ ਪਰਦਰਸ਼ਨੀ ਲਈ ਤੂੰ ਕਦੇ

ਵਰ੍ਹਿਆਂ ਲਈ
ਮਰ ਮਰ ਕੇ ਜੀਵਿਆ ਸੈਂ

ਤੂੰ ਮੇਰੀ ਸੋਚ ਵੇਖੀ ਸੀ—ਮੇਰਾ ਚਿਹਰਾ ਨਹੀਂ
ਇਹ ਸਾਡੇ ਨਕਸ਼ ਤਾਂ ਵਰ੍ਹਿਆਂ ਦੇ ਲੰਬੇ ਸਫ਼ਰ ਵਿਚ
ਇਕ ਦੂਜੇ ਦੇ ਕਿਤੇ ਹਾਣੀ ਬਣੇ

(ਜਿਸਮ ਦਾ ਰਿਸ਼ਤਾ ਤਾਂ ਕੇਵਲ
ਸੰਸਕਾਰਾਂ ਦਾ ਕਰਿਸ਼ਮਾ ਹੈ—)

ਗੱਲ ਤਾਂ ਪਰ
ਕੁਤਬ ਵਰਗੀ 'ਸੋਚ' ਦੀ ਸੀ
ਜੋ ਉਥੇ ਹੀ ਖੜੋਤੀ ਰਹਿ ਗਈ
'ਤੇ ਤੂੰ ਅੰਬਰ 'ਤੇ ਅੱਖਾਂ ਗੱਡੀਆਂ ਨੇ

ਮੇਰੇ ਮਿੱਤਰ
ਜਿਸਮ ਦੇ ਰਿਸ਼ਤੇ ਦੀ ਅਸਥਿਰ ਮੂਰਤੀ
ਵੇਖੀ ਨਹੀਂ ਜਾਂਦੀ
ਜਿਸਮ ਦੇ ਰਿਸ਼ਤੇ ਦੀ
ਅਸਥਿਰ ਮੂਰਤੀ ਨੂੰ ਤੋੜਦੇ !

000 ਤੂੰ ਮੇਰੇ ਖ਼ੂਨ ਦਾ
ਲਿਖਿਆ ਹੋਇਆ ਇਕ ਹਰਫ਼ ਏਂ
ਅਜੇ
ਉਹ ਤੇਰੀ ਮੈਂ ਚਿੱਠੀ ਨਹੀਂ ਵੇਖੀ
ਤੂੰ ਜਿਸ ਵਿਚ ਨਵੇਂ ਜੀਵਨ-ਸਾਥ ਬਾਰੇ ਸੋਚਿਆ ਹੈ
'ਤੇ ਮੇਰੀ ਯਾਦ ਵਿਚ
ਉਹ ਨਾਇਕ ਆਕੇ ਬਹਿ ਗਿਆ ਹੈ
ਕਿ ਜਿਸ
ਐਸੇ ਹੀ ਇਕ ਮੌਕੇ
ਆਪਣੇ ਖ਼ੂਨ ਦੇ ਇਕ ਹਰਫ ਵਾਲੇ ਰੂਪ ਵਿਚ
ਖੰਜਰ ਖੁਭੋਕੇ ਆਖਿਆ ਸੀ :
'ਮੇਰੀ ਮੰਜ਼ਿਲ ਦੇ ਰਾਹ 'ਚੋਂ
ਆਖਰੀ ਦੀਵਾਰ ਦਾ
ਅੱਜ ਅੰਤ ਹੋਇਆ ਹੈ ।'

ਹਰਭਜਨ ਸਿੰਘ ਹੁੰਦਲ

# ਦੋ ਕਵਿਤਾਵਾਂ

## ਉਲਾਰ

(ਇਕ ਸਮਕਾਲੀ ਕਵੀ ਦੇ ਨਾਂ)

ਜਦ ਵੀ ਆਉਂਦਾ
ਸਿਲ੍ਹੇ ਸੁਪਨੇ ਨਾਲ ਲਿਆਉਂਦਾ।
ਗੱਲ ਗੱਲ ਉਤੇ
ਖਿੜ ਖਿੜ ਪੈਂਦਾ।
ਬੈਠਾ ਬੈਠਾ
ਡੂੰਘੇ ਵਹਿਣਾਂ ਵਿਚ ਵਹਿ ਜਾਂਦਾ।
ਪੁੱਛਣ ਤੇ ਵੀ
ਮਨ ਦੀ ਗੁੰਝਲ
ਭੋਰਾ ਵੀ ਢਿੱਲੀ ਨਾ ਕਰਦਾ।
ਕਦੇ ਕਦੇ ਹੀ
ਰੱਬ ਸਬੱਬੀਂ
ਰੌਂਅ ਵਿਚ ਆ ਕੇ
ਟੁੱਟੀ ਫੁੱਟੀ
ਤੇ ਇਕ ਅੱਧੀ ਹੀ ਗੱਲ ਕਰਦਾ।
"............
ਮੈਨੂੰ ਤਾਂ ਸਿਖਰ ਦੁਪਹਿਰਾਂ ਨੂੰ ਵੀ
ਸੂਰਜ ਧੂੰਆਂ ਛੱਡਦਾ ਹੀ ਦਿਸਦਾ।
............।"
"..............
ਕਿਉਂ ਇਹ ਲੋਕੀ,
ਸਿਰ ਦੇ ਭਾਰ
ਤੇ ਤਿਖੇ ਤਿਖੇ ਤੁਰਦੇ ?
ਮੈਨੂੰ ਤਾਂ ਇਹ
ਪ੍ਰਸ਼ਨ ਚਿੰਨ੍ਹ ਹੀ ਪੁਠੇ ਕੀਤੇ ਲਗਦੇ ਨੇ।"

"............
ਕੋਈ ਜੇ ਮੇਰੀ ਬੀਵੀ ਸੰਗ
ਬਦਫੈਲੀ ਵੀ ਕਰਦਾ ਹੈ
ਫਰਕ ਨਹੀਂ ਪੈਂਦਾ
ਆਪੇ ਸਾਲਾ ਪੁਠਾ ਲਟਕੂ
......................"
"ਇਹ ਜੋ ਰੋਜ਼ ਹੀ
ਗਲੀਆਂ ਕਾਰਖਾਨਿਆਂ ਅੰਦਰ
ਨਾਹਰੇ ਲਾਉਂਦੇ
ਕਿਉਂ ਨਹੀਂ ਇਹ
ਚੁਪ ਕਰਕੇ ਆਪਣੇ ਘਰ ਵਿਚ ਬਹਿੰਦੇ ।
ਘੁੱਟ ਘੁੱਟ ਪੀ ਕੇ
ਝੂਟੇ ਲੈਂਦੇ ।"

## ਨਿਪੁੰਸਕਤਾ

(ਭਾਰਤ ਮਾਂ ਦੇ ਨਾਂ)

ਆਪਣੇ ਆਪ ਤੇ ਮਾਣ ਨਹੀਂ ਹੈ ।
ਬਿਨਾਂ ਸਹਾਰੇ
ਇਕ ਵੀ ਪੈਰ ਪੁੱਟਣ ਲਈ ਹੁਣ ਤੇ
ਜੁੱਸੇ ਵਿਚ ਤਰਾਣ ਨਹੀਂ ਹੈ ।

ਉਹ ਦਿਨ ਜ਼ਿਹਨ 'ਚ ਅਜੇ ਤੀਕ ਵੀ
ਸੱਜਰੇ ਫੁਲਾਂ ਵਾਂਗ ਮਹਿਕਦੇ
ਜਣੇ ਖਣੇ ਨੂੰ ਜਦ ਸੀ ਕਹਿੰਦੇ
"ਕਿਉਂ ਦਰਿਆ ਨੇ
ਸਦਾ ਨੀਵਾਣਾਂ ਵੱਲ ਹੀ ਵਹਿੰਦੇ ?

ਹੁਣ ਤੇ ਟੁੱਟਾ ਜਿਸਮ ਆਖਦਾ
'ਜਿਥੇ ਵੀ ਕੋਈ ਮਿਲੇ ਆਸਰਾ
ਡੇਰਾ ਲਾਈਏ ।

ਆਪਣੇ ਵਰਗਾ
ਆਉਂਦਾ ਜਾਂਦਾ

ਕੋਈ ਮੁਸਾਫਰ
ਕੋਲ ਬੁਲਾ ਕੇ
(ਤੇ ਬੀਤੇ ਦੀਆਂ ਗੱਲਾਂ ਕਰਕੇ)
ਜੀ ਪ੍ਰਚਾਈਏ ।

ਬੇ ਸ਼ੱਕ ਕੋਈ
ਸਾਨੂੰ ਲੱਖ ਸੁਣੌਤਾਂ ਸੁੱਟੇ
ਸੁਣ ਕੇ ਵੀ ਅਣ ਸੁਣਿਆਂ ਕਰੀਏ ।

ਤੱਤੀ ਗੱਲ ਤੇ
ਹੁਣ ਨਹੀਂ ਰੋਹ ਦੀ ਲਾਟ ਭੜਕਦੀ ।

(ਅਣਖ ਅਸਾਂ ਨੇ
ਇਕ ਪਿਆਰੇ ਮਿੱਤਰ ਦੇ ਘਰ ਗਹਿਣੇ ਰੱਖੀ)

ਕੇਹਾ ਸਿੱਕਾ
ਜੋੜਾਂ ਦੇ ਵਿਚ ਠੰਢਾ ਹੋਇਆ !

ਕਿਥੋਂ ਜਾਦੂਗਰ ਕੋਈ ਆਵੇ ?
ਸੁਚੇ ਜਲ ਦਾ ਮਾਰ ਤਰੌਂਕਾ
ਜੁੱਸੇ ਦੇ ਵਿਚ
ਸੁੱਤੀ ਸ਼ਕਤੀ ਫੇਰ ਜਗਾਵੇ !'

———

ਪ੍ਰੀਤਮ ਸਿੰਘ

## ਦੋਸ਼ੀ ਨੂੰ ਕੀ ਦੰਡ ਦੇਵੋਗੇ

ਹੁਣੇ ਸੀ ਮੈਂ ਅੱਖ ਖੋਲ੍ਹੀ
ਤੇ ਨੀਝ ਲਾ ਕੇ ਵੇਖਦਾ ਸਾਂ
ਰੰਗ ਕਿਹੜਾ ਫਬਦਾ ਹੈ ?
ਪਿੱਠ ਪਿਛੇ ਵਾਰ ਹੋਇਆ
ਤੀਰ ਸੀਨੇ ਪਾਰ ਹੋਇਆ

ਹੁਣੇ ਸੀ ਮੈਂ ਅੱਖ ਖੋਲ੍ਹੀ
ਜੀਭ ਉਤੇ ਜੰਦਰੇ ਸਨ
ਕੰਧਾਂ ਦੇ ਵੀ ਕੰਨ ਹੁੰਦੇ
ਕੰਨਾਂ ਵਿਚ ਉਂਗਲਾਂ ਸਨ
ਚੰਗਾ ਮੰਦਾ ਸੁਨਣ ਤਾਈਂ
ਸਾਂ ਕਦੇ ਨਹੀਂ ਲੋਚਦਾ
ਬੇ ਰੰਗ ਜੀਵਨ ਤੋਂ ਤੰਗ ਆ ਕੇ
ਹੁਣੇ ਸੀ ਮੈਂ ਅੱਖ ਖੋਲ੍ਹੀ
ਤੇ ਨੀਝ ਲਾ ਕੇ ਵੇਖਦਾ ਸਾਂ
ਰੰਗ ਕਿਹੜਾ ਫਬਦਾ ਹੈ ?
ਪਿੱਠ ਪਿਛੇ ਵਾਰ ਹੋਇਆ
ਤੀਰ ਸੀਨੇ ਪਾਰ ਹੋਇਆ ।

ਵਰਿਆਮ ਅਸਰ

## ਨੰਗੇ ਪਾਤਰ

ਰਹਿਣ ਦਿਉ ਇਹ ਨੰਗੀ ਕੁੜੀ
ਏਦਾਂ ਹੀ ਖੜੀ ।
ਇਸ ਨੂੰ ਤੱਕਣ ਵਾਸਤੇ ਜੀ ਲਲਚਾਂਦਾ ਹੈ ।
ਇਸ ਦਾ ਕੀ ਜਾਂਦਾ ਹੈ ?

ਇਹ ਤਾਂ ਨੰਗੀ,
ਉਂਜ ਵੀ ਨੰਗੀ,
ਭਾਵੇਂ ਪਾ ਲਈ ਅੰਗੀ ।

ਅਜੇ ਵੀ ਸ਼ਰਮਾਂਦੀ ਹੈ ?
ਡਰ ਖਾਂਦੀ ਹੈ ?

ਕਾਹਦਾ ਡਰ ਹੈ ?

ਵਗਦਾ ਰਸਤਾ ?

ਵਗਦਾ ਰਸਤਾ,
ਹਰ ਕੋਈ ਸਸਤਾ ।
ਕੌਣ ਕਿਸੇ ਦੀ ਗੱਲ ਕਰ ਸਕਦਾ ?

ਆਪਣੇ ਘਰਾਂ 'ਚ ਸਾਰੇ
ਇੱਜ਼ਤਾਂ ਵਾਲੇ ।

ਫ਼ਤਹਿਜੀਤ

## ਅਸੀਂ

ਸੁਹਜ ਵਿਹੂਣੀਆਂ
ਸੱਚ ਤੋਂ ਖਾਲੀ
ਸਧਰਾਂ ਵੀ ਕੀ !
ਅੱਜ ਇਸ ਪਾਸੇ
ਕਲ੍ਹ ਉਸ ਪਾਸੇ
ਤੁਰ ਜਾਈਦਾ
ਛਿੱਥਿਆਂ ਪੈ ਕੇ
ਮੁੜ ਆਈਦਾ ।

ਜੇ ਕੋਈ ਆਖੇ
'ਗ਼ਮ ਕਿਸ ਗੱਲ ਦਾ'
ਤਾਂ ਫਿਰ ਐਵੇਂ
ਦੁਨੀਆਂ ਉਤੇ
ਰੋਸ ਕਰੀਦਾ
ਜੀਂਦੇ ਜੀ
ਵਿਸ਼ਵਾਸ਼ ਤੋਂ ਖਾਲੀ
ਨਿੱਤ ਮਰੀਦਾ ।

ਜੇ ਕੋਈ ਸਾਥੋਂ
ਸਾਡਾ ਕਰਤੱਵ ਪੁਛੇ
ਤਾਂ ਫਿਰ ਹੱਸਕੇ
ਉਠ ਤੁਰਦੇ ਹਾਂ,
ਆਪਣੇ ਘਰ ਵੱਲ
ਸੱਖਣੇ ਹੱਥੀਂ
ਖੁਦ ਮੁੜਦੇ ਹਾਂ ।

ਪਰ ਜੇ ਕੋਈ
ਝੂਠੀ ਸ਼ੁਹਰਤ ਦੇ ਕੇ
ਲੁਟਣਾ ਚਾਹੇ
ਸਭ ਕੁਝ
ਝੋਲੀ ਪਾ ਸਕਦੇ ਹਾਂ
ਰਹਿੰਦੀ ਪੱਤ
ਗੁਆ ਸਕਦੇ ਹਾਂ ।

ਤੇ ਦੁਨੀਆਂ ਦੀ
ਹਰ ਗੱਲ ਉਤੇ
ਨੁਕਤਾ ਚੀਨੀ ਕਰਕੇ
ਸੱਖਣਾ ਆਪਾ
ਢੱਕ ਲੈਂਦੇ ਹਾਂ
ਆਪਣੇ ਮੂੰਹ ਤੇ
ਆਪਣੀ ਨਿੰਦਿਆ
ਜਰ ਲੈਂਦੇ ਹਾਂ ।

ਅਵਤਾਰ ਸਿੰਘ ਸਾਦਿਕ

## ਬੇਗਰਜ਼

ਮੈਂ ਹਾਂ ਉਹ ਛੈਲ ਬਾਂਕਾ
ਬੇਗਰਜ਼ ! ਬੇਮੁਹਤਾਜ
ਵਾਂਗ ਪੌਣਾਂ ਘੁੰਮਦਾ
ਧਰਤ ਦੀ ਇਸ ਸੇਜ ਤੇ ।
ਟੋਲਦਾ ਹਾਂ ਮਹਿਕ ਭਰੀ
ਮਹਿਕ ਇਕ ਮਹਿਕ ਲਈ
ਮਿਟ ਜਾਏ ਭਾਲ ਜਿਹਦੀ
ਆਸ ਦੇ ਹੀ ਭੇਤ ਚੋਂ ।
ਬਣਕੇ ਹੋਣਹਾਰ ਚਾਹਵਾਂ
ਹੋਣੀ ਦਾ ਹੁਕਮ ਤੋੜਨਾ
ਮੱਚ ਜਾਏ ਫਿਰ ਅੱਗ ਭਾਵੇਂ
ਜ਼ਿਮੀਂ ਤੇ ਆਸਮਾਨ 'ਤੇ ।
ਜਲ ਜਾਏ ਲਹੂ ਪੀਣੀ
ਪੀੜ੍ਹੀ ਸ਼ੇਸ਼ ਨਾਗ ਦੀ
ਭਸਮ ਹੋ ਜਾਏ ਤ੍ਰਿਸ਼ਨਾ
ਜਿਹੜੀ ਕਾਲਖਾਂ ਨੂੰ ਪੂਜਦੀ ।
ਚਮਕ ਪਏ ਰਵੀ ਕੋਈ
ਜ਼ਿੰਦਗੀ ਦੇ ਵੀਰਾਨ ਵਿਚ
ਉਪਜਾ ਲਵਾਂਗਾ ਆਪ ਹੀ
ਜੀਣ ਜੋਗਾ ਅੰਨ ਮੈਂ ।
ਮੇਟ ਲਵਾਂਗਾ ਨਿਰਾਸਾ
ਸਿਸਕੀਆਂ ਭਰ ਰਹੀ
ਗਰਮਾ ਲਵਾਂਗਾ ਇਸ਼ਕ ਸਾਰਾ
ਹਿੰਮ ਦੇ ਸੰਗ ਜੰਮਿਆ
ਲੋੜਦਾ ਹਾਂ ਖੇੜਾ ਯਾਰੋ
ਹੀਰ ਦੇ ਇਕ ਰਹਿਣ ਨੂੰ
ਪਰ ਗਰਜ਼ਹੀਣ ਅਖਵਾਕੇ ਵੀ
ਹਾਂ ਗਰਜ਼ ਪੂਰੀ ਕਰ ਰਿਹਾ ।
ਮੈਂ ਹਾਂ......

ਪ੍ਰਮਿੰਦਰਜੀਤ

## ਇਕ ਹੋਰ ਸੂਲੀ

ਇਕ ਕਵਿਤਾ ਮੈਂ ਲਿਖ ਕੇ ਪਾੜ ਦਿਤੀ ਹੈ
ਇਕ ਕਵਿਤਾ ਮੇਰੇ ਸਾਹਾਂ 'ਚ ਰੀਂਗਦੀ ।
ਕਵਿਤਾ ਜੋ ਲਿਖ ਕੇ ਪਾੜ ਦਿਤੀ ਹੈ
ਉਹ ਕਵਿਤਾ ਅਗਨ ਜਾਈ ਸੀ ।
ਮੈਂ ਉਸ ਕਵਿਤਾ 'ਚ ਆਪਣੇ
ਆਪ ਦੀ ਪੀੜਾ ਹੰਢਾਈ ਸੀ
ਉਹ ਕਵਿਤਾ ਸੀ ਮੇਰੇ
ਨਿਰਸ਼ਬਦ ਭਾਵਾਂ ਦੀ ਨਿਰਾਸ਼ਾ
ਮੇਰੀਆਂ ਮਜਬੂਰੀਆਂ ਦੀ ਮੂਕ ਵੇਦਨ
ਉਹ ਕਵਿਤਾ ਮੋਹ ਵਿਹੂਣੀ ਸੀ
ਉਹ ਕਵਿਤਾ ਤੇਹ ਵਿਹੂਣੀ ਸੀ
ਉਹ ਕਵਿਤਾ ਅਣਹੰਢਾਏ
ਜਜ਼ਬਿਆਂ ਦੀ ਭਖਦੀ ਧੂਣੀ ਸੀ
ਉਹ ਕਵਿਤਾ ਸੀ ਉਮਰ ਮੇਰੀ ਦੇ
ਸਰਾਪਿਤ ਸੁਪਨ ਵਰਗੀ
ਛਾਂ ਵਿਹੂਣੇ ਰੁਖ ਵਰਗੀ

ਉਹ ਕਵਿਤਾ ਹਰ ਸਮੇਂ ਮੈਨੂੰ
ਮੇਰਾ ਆਪਾ ਵਿਖਾਉਂਦੀ ਸੀ
ਉਹ ਕਵਿਤਾ ਮੇਰੇ ਸਾਹਵੇਂ
ਮੇਰੀ ਰੂਹ ਦਾ ਮੂੰਹ ਚਿੜਾਉਂਦੀ ਸੀ
ਮੈਂ ਪਾਟੇ ਕਜਣਾਂ ਵਿਚ
ਕਿਵੇਂ ਆਪਣੀ ਸ਼ਰਮ ਨੂੰ ਕੱਜਦਾ
ਕਦੋਂ ਤਾਈਂ ਮੈਂ ਅੰਨ੍ਹੀ ਬੋਲੀਆਂ
ਪੌਣਾਂ ਮਗਰ ਭੱਜਦਾ ।
ਉਹ ਕਵਿਤਾ ਪਾੜ ਕੇ ਮੈਂ
ਉਮਰ ਦੀ ਭਟਕਣ ਮੁਕਾਈ ਹੈ
ਨਹੀਂ ਚਾਹੁੰਦਾ ਸਾਂ ਮੇਰੀ ਭਟਕਣ ਦਾ
ਹਰ ਕੋਈ ਚਰਚਾ ਕਰੇ
ਉਹ ਕਵਿਤਾ ਪਾੜ ਕੇ ਸ਼ਾਇਦ

ਮੈਂ ਸ਼ਬਦਾਂ ਦੀ ਸੂਲੀ ਤੋਂ ਮੁਕਤ ਹੋਇਆ ਹਾਂ
ਪਰ ਇਕ ਕਵਿਤਾ ਜੋ ਸਾਹੀਂ ਰੀਂਗਦੀ
ਬਣ ਜਾਏ ਨਾ ਇਕ ਹੋਰ ਸੂਲੀ
ਮੇਰੇ ਲਈ........।

— — —

ਮਹਿੰਦਰ ਦੋਸਾਂਝ

## ਰਾਵਣ

ਦੁਸਹਿਰੇ ਦੇ ਗਰਾਊਂਡ 'ਚ
ਵੀਹ ਫੁੱਟ ਲੰਮਾ
ਪੰਜ ਫੁੱਟ ਚੌੜਾ
ਰਾਵਣ ਦਾ ਇਕ ਬੁੱਤ ਖੜਾ ਹੈ,
ਕਈ ਥਾਵਾਂ 'ਤੋਂ ਚਮੜੀ ਲੱਥੀ
ਤੇ ਤਨ ਉਤੇ ਹਨ ਕਈ ਖੋਹਾਂ,
ਵਿਚ ਜਿੰਨ੍ਹਾਂ ਦੇ,
ਕਣ੍ਹੇਂ ਕਿਰਲੀਆਂ, ਸੱਪ ਤੇ ਗੋਹਾਂ ।
ਹਰ ਇਕ ਸਾਲ ਇਦ੍ਹਾ ਸਿਰ ਲੋਕੀਂ
ਸਾੜ ਸਾੜ ਕੇ ਥੱਕ ਲੱਥੇ ਹਨ,
ਹੁਣ ਕੁਝ ਚਿਰ ਤੋਂ
ਪਿੱਪਲ ਦਾ ਇਕ ਰੁਖ ਇਹਦੇ
ਸਿਰ ਦੀ ਥਾਂ ਉਗਿਆ ।
ਜਾਪ ਰਿਹਾ ਹੈ,
ਵੇਸ ਬਦਲ ਕੇ
ਇਹ ਬੁੱਤ ਅਤਿ ਸਿਆਣਪ ਦੇ ਨਾਲ
ਅਪੂਰਣ ਖਾਹਿਸ਼ਾਂ ਮਾਣ ਰਿਹਾ ਹੈ,
ਭਾਵੇਂ ਇਹ ਬੁੱਤ
ਕਈ ਵਾਰ ਹੀ ਰਾਮ ਦੀ ਸੈਨਾ ਤੋਂ ਹਰਿਆ ਹੈ,
ਪਰ ਨਾ ਭੋਲੇ ਲੋਕੀਂ ਜਾਨਣ
ਰਾਵਣ ਹਾਲੇ ਕਦ ਮਰਿਆ ਹੈ ?

ਗੁਰਨਾਮ ਢਿਲੋਂ

## ਅੱਗ ਦੇ ਬੀਜ

ਅੰਨ੍ਹਾ ਅੰਬਰ
ਬੋਲਾ ਮੌਸਮ
ਗੁੰਗੀ ਧਰਤੀ।
ਕਾਲੀ ਰਾਤ
ਸਿਵੇ ਦੇ ਵਾਂਗੂੰ
ਸੁੱਤੀ ਬਸਤੀ।
ਚੰਦ ਨਿਮਾਣਾ
ਬੱਦਲਾਂ ਹੇਠਾਂ
ਆ ਚੁਕਾ ਹੈ।
ਕਾਲਾ 'ਨੇਰ੍ਹਾ
ਰਾਕਸ਼ ਬਣ ਕੇ
ਚੰਦ ਦਾ ਮੱਥਾ
ਖਾ ਚੁੱਕਾ ਹੈ।
ਦਿਨ ਦੀ
ਥੱਕੀ ਟੁੱਟੀ
ਢਿਡੋਂ ਭੁੱਖੀ
ਮਿਹਨਤ,
ਅਧਮੋਈ ਹੋ
ਮੰਜੀ ਉਤੇ
ਡਿੱਗੀ।
ਫਿਕਰਾਂ ਦੀ
ਗਰਮੀ ਦੇ ਕਾਰਨ
ਮੁੜ੍ਹਕੋ ਮੁੜ੍ਹਕੀ ਹੋਈ।
ਸਾਰ ਲਵੇ ਨਾ ਕੋਈ।
ਟਾਵੇਂ ਟਾਵੇਂ
ਵਿਰਲੇ ਵਿਰਲੇ
ਬਿਨਾਂ ਨਿਯਮ ਦੇ
ਖੁਸ਼ਕ ਪੌਣ ਦੇ
ਬੁਲ੍ਹੇ ਆਉਂਦੇ।
ਹਿੱਲ ਪੈਂਦੇ
ਰੁੱਖਾਂ ਦੇ ਪੱਤਰ
ਐਪਰ ਦਿਲਾਂ ਨੂੰ
ਠੰਡ ਨਾ ਪਾਉਂਦੇ।
ਨੀਰ ਨਹੀਂ ਇਹ
ਜਿਸਮਾਂ ਵਿਚੋਂ
ਰੱਤ ਵਹਿੰਦੀ ਹੈ।
ਜੋ ਕਹਿੰਦੀ ਹੈ।
'ਬਿਨਾ ਦੇਰ ਤੋਂ
ਅੱਗ ਦੀ 'ਨੇਰ੍ਹੀ
ਝੁਲ ਜਾਵੇਗੀ।
ਜੋ ਮਿਹਨਤ ਦਾ
ਮੁੱਲ ਪਾਵੇਗੀ।'
ਇਸ ਬਸਤੀ ਦੇ
ਇਕ ਕੋਨੇ ਵਿਚ
ਸੋਨੇ ਰੰਗੀ
ਅੱਗ ਵੱਸਦੀ ਹੈ।
ਤੱਕ ਕੇ ਆਪਣੇ
ਆਸ਼ਕ ਨੂੰ ਜੋ
ਖੁਸ਼ ਹੁੰਦੀ ਤੇ
ਮਿਲ ਕੇ ਆਪਣੇ
ਕਦਰਦਾਨ ਨੂੰ
ਜੋ ਹੱਸਦੀ ਹੈ।
ਜਿਹੜਾ ਮੂਰਖ
ਇਸ ਵੱਲ ਤੱਕ ਕੇ
ਡਰ ਜਾਂਦਾ ਹੈ।
ਸਮਝ ਲਵੋ ਬਸ

ਜੀਂਦਾ ਹੀ ਉਹ
ਮਰ ਜਾਂਦਾ ਹੈ ।
ਏਸ ਅੱਗ ਚੋਂ
ਹਰ ਵੇਲੇ ਇਹ
ਧੁਨ ਸੁਣਦੀ ਹੈ
ਅੱਗ ਹੀ ਇਸ
ਧਰਤੀ ਦੀ ਮਾਂ ਹੈ।
ਅੱਗ ਦੇ ਵਿਚੋਂ
ਹੀ ਇਸ ਧਰਤੀ
ਜਨਮ ਲਿਆ ਹੈ ।
ਬਿਨਾਂ ਅੱਗ ਦੇ
ਕਿਹੜੀ ਥਾਂ ਹੈ ?
ਅੱਗ ਹੀ ਇਸ
ਧਰਤੀ ਦੀ ਮਾਂ ਹੈ ।
ਡਰੋ ਨਾ ਮੈਥੋਂ
ਮੈਂ ਤੁਹਾਡਾ
ਦੁਖ ਵੰਡਣਾ ਹੈ ।
ਮੈਂ ਤੁਹਾਡਾ
ਦੁਖ ਖੰਡਣਾ ਹੈ ।
ਆਉ !
ਆਉ !!
ਦੇਰ ਨਾ ਲਾਉ ।
ਕੁਝ ਤਾਂ ਮੇਰੇ
ਨੇੜੇ ਆਉ ।
ਮੈਨੂੰ ਵਣਜੋ
ਜ਼ਿੰਦਗੀ ਪਾਉ ।
ਠੰਡੀਆਂ ਹੋਈਆਂ
ਸੱਧਰਾਂ ਨੂੰ ਗਰਮਾਉ ।
ਏਸ ਅੱਗ ਦੇ
ਬੀਆਂ ਤਾਈਂ
ਝੋਲੀ ਦੇ ਵਿਚ
ਪਾ ਕੇ
ਹੈ ਕੋਈ ਬੰਦਾ,
ਮੁੱਠਾਂ ਭਰ ਕੇ
ਛੱਟੇ ਦਿੰਦਾ ।
ਸੁੱਤੀ ਹੋਈ
ਬਸਤੀ ਦੇ ਹਰ
ਬੂਹੇ ਉਤੇ
ਦਸਤਕ ਦੇਵੇ ।
'ਵਾਜਾਂ' ਮਾਰੇ
ਵੰਗਾਰੇ ।
ਲਲਕਾਰੇ ।
ਖੁੰਝਿਆ ਵਕਤ
ਨਹੀਂ ਹੱਥ ਆਉਂਦਾ ।
ਹੁਣ ਵੇਲਾ ਹੈ
ਸੁੱਤੇ ਉਠ ਕੇ
ਰਲ ਮਿਲ ਸਾਰੇ
ਏਸ ਅੱਗ ਦੇ
ਬੀਆਂ ਤਾਈਂ
ਧਰਤੀ 'ਤੇ ਖਿੰਡਾਈਏ ।
ਵਿਗੜੇ ਹੋਏ
ਮੌਸਮ ਨੂੰ ਬਦਲਾਈਏ ।
ਮੌਤ ਨੂੰ ਛੱਡ ਕੇ
ਅੱਜ ਜ਼ਿੰਦਗੀ ਨੂੰ ਪਾਈਏ ।

---

ਤ੍ਰਲੋਚਨ

# ਆਪੇ ਦੀ ਕੈਦ 'ਤੋਂ

ਅਸਤਿਤਵ ਨੂੰ ਜੰਗਲੇ 'ਚ ਕੈਦ ਕਰ
ਖੁਸ਼ਬੂਹੀਣ ਰੱਖ
ਸਵਾਦ ਮਾਣਦੇ ਰਹੋਗੇ ਕਦੋਂ ਤੀਕ
ਉਜੜੇ ਰਾਹਾਂ ਦੀ ਖਾਕ
ਛਾਣਦੇ ਰਹੋਗੇ ਕਦੋਂ ਤੀਕ
ਰੌਸ਼ਨੀ ਤੋਂ ਕੰਨੀ ਕਤਰਾ
ਨੇਰ੍ਹ ਦੀਆਂ ਬਾਹਾਂ 'ਚ ਬਾਹਾਂ ਪਾ
ਕਿਥੋਂ ਤੀਕ ਚਲ ਸਕੋਗੇ
ਕਿਥੋਂ ਤੀਕ ਰੱਖ ਸਕੋਗੇ ਆਪੇ ਨੂੰ ਛੁਪਾ
ਆਪਾ ਜੇ ਅਨੰਤ ਹੈ
ਸਮਾਂ ਵੀ ਇਕ ਤੱਥ ਹੈ
ਚੇਤਨਾ ਨੇ ਮਖੌਟੇ ਦੇ ਭਾਰ
ਹੇਠ ਕੁਰਲਾਉਣਾ ਹੈ ਇਕ ਰੋਜ਼
ਅੰਦਰਲੀ ਰੌਸ਼ਨੀ ਨੇ ਨੇਰ੍ਹ ਦੀ ਕੁੱਖ ਚੀਰ
ਰਾਹ ਬਣਾਉਣਾ ਹੈ ਇਕ ਰੋਜ਼
ਕਿਉਂ ਨਾ ਫਿਰ ਅੱਜ ਹੀ ਨੇਰ੍ਹ ਦਾ ਲੜ ਛੱਡ ਕੇ
ਰੌਸ਼ਨੀ ਦਾ ਰਾਹ ਅਪਣਾ ਲਈਏ
ਆਪਣੀ ਕੈਨਵੈਸ ਤੇ ਆਪਣਾ ਹੀ ਚਿਹਰਾ ਵਾਹ ਲਈਏ
ਆਪੇ ਨੂੰ ਜਾਣ ਕੇ
ਦੂਸਰੇ ਨੂੰ ਜਾਨਣਾ ਹੋਸੀ ਆਸਾਨ
ਜੀਣ ਲਈ ਹਰ ਸਮੇਂ ਕਿਸੇ ਦਾ ਸਹਾਰਾ ਭਾਲਣਾ
ਆਪੇ ਨੂੰ ਹਉਮੈ ਦੀ ਦੁਰਗੰਧ 'ਚ ਗਾਲਣਾ
ਦੂਜਿਆਂ ਦੀ ਖੋਜ 'ਚ
ਆਪੇ ਦੀ ਅਸਲੀਅਤ ਨੂੰ ਨਾ ਪਹਿਚਾਨਣਾ
ਘੋਰ ਅਨਰਥ ਹੈ...ਜੀਣ ਬੇਅਰਥ ਹੈ।
ਖੁਸ਼ਬੂਹੀਣ ਜੀਵਨ ਤਿਆਗੋ
ਸਬਜ਼ ਰੰਗੀ ਐਨਕ ਬਦਲੋ
ਜੰਗਲੇ ਦੀ ਕੈਦ ਤੋਂ ਮੁਕਤ ਹੋਵੋ
ਆਪੇ ਤੋਂ ਬਾਹਰ ਨਿਕਲ
ਰੌਸ਼ਨੀ 'ਚ ਆ ਖਲੋਵੋ...
ਰੌਸ਼ਨੀ 'ਚ ਆ ਖਲੋਵੋ...।

ਸਾਧੂ ਸਿੰਘ

# ਸਾਹਿਤ ਤੇ ਸ਼੍ਰੇਣੀ ਘੋਲ

"ਸ਼੍ਰੇਣੀ ਘੋਲ ਤੇ ਸਾਹਿਤ" ਦੇ ਸਿਰਲੇਖ ਹੇਠ ਸ੍ਰੀ ਪ੍ਰੀਤਮ ਸਿੰਘ ਹੋਰਾਂ 'ਸਿਰਜਣਾ' ਅਪ੍ਰੈਲ-ਜੂਨ 1968 ਵਿਚ ਸਾਹਿਤ, ਰਾਜਨੀਤੀ, ਅਰਥਚਾਰੇ ਤੇ ਵਿਚਾਰਧਾਰਾ ਦੇ ਪ੍ਰਸਪਰ ਸੰਬੰਧ, ਸਿਰਜਣਾਤਮਕ ਕਲਾਕਾਰ ਤੇ ਸਮਾਜ ਦੇ ਆਪਸੀ ਨਾਤੇ ਦੀ ਮਨ-ਚਾਹੀ ਰੂਪ ਰੇਖਾ ਨਿਰਧਾਰਿਤ ਕਰਨ ਤੇ ਕਲਾ ਦੇ ਕਰਤੱਵ, ਸਿਰਜਣਾਤਮਕ ਪ੍ਰਕ੍ਰਿਆ ਦੇ ਆਂਤ੍ਰਿਕ ਅਨੁਸ਼ਾਸਨ, ਗਲਪ-ਸਾਹਿਤ ਵਿਚ ਪਾਤਰ ਸਰਿਸ਼ਟੀ ਦੇ ਨੇਮਾਂ ਬਾਰੇ ਇਸ਼ਾਰੇ ਮਾਤਰ-ਚਰਚਾ ਕਰਨ ਤੋਂ ਬਿਨਾਂ ਪ੍ਰਗਤਿ-ਵਾਦੀ ਸਾਹਿਤ ਨੂੰ ਵਿਸ਼ਵ-ਵਿਆਪੀ ਸੰਕਟ ਤੋਂ 'ਮੁਕਤ' ਕਰਾਉਣ ਲਈ "ਸ਼੍ਰੇਣੀ-ਹੀਣ" ਤੇ "ਸਿਧਾਂਤ-ਮੁਕਤ" ਸਿਰਜਣਾ ਤੇ ਸਮਾਲੋਚਨਾ ਦੇ ਮਾਨ-ਦੰਡ ਪ੍ਰਸਤੁਤ ਕਰਨ ਦਾ ਯਤਨ ਕੀਤਾ ਹੈ। ਇਹ "ਮਾਸੂਮ" ਜਿਹਾ ਯਤਨ ਕਰਨ ਸਮੇਂ ਭਾਵੇਂ ਉਹ ਚਾਰੇ ਕੰਨੀਆਂ ਸਾਂਭ ਕੇ ਤੁਰੇ ਹਨ ਪਰੰਤੂ ਫਿਰ ਵੀ ਅਨੇਕਾਂ ਵਿਰਲਾਂ ਰਾਹੀਂ ਉਨ੍ਹਾਂ ਦੇ ਆਪਣੇ ਜਮਾਤੀ-ਸੁਭਾਅ ਦੇ ਸਪਸ਼ਟ ਦਰਸ਼ਨ ਹੋ ਜਾਂਦੇ ਹਨ। ਪੇਤਲੀ ਨਜ਼ਰ ਨਾਲ ਪੜ੍ਹਿਆਂ ਭਾਵੇਂ ਪ੍ਰੀਤਮ ਸਿੰਘ ਹੋਰਾਂ ਦੀ ਪ੍ਰਧਾਨ ਸਮੱਸਿਆ ਕੇਵਲ ਇਹੋ ਜਾਪਦੀ ਹੈ ਕਿ ਸ਼੍ਰੇਣੀ ਘੋਲ ਦੇ "ਸਿਧਾਂਤ ਨੂੰ ਸਾਹਿਤ ਤੇ ਕਲਾ ਦੇ ਖੇਤਰ ਵਿਚ ਲਾਗੂ ਕਰਨਾ ਕਿਥੋਂ ਤੀਕ ਉਚਿਤ ਹੈ?" ਪਰ ਜੇ ਉਨ੍ਹਾਂ ਦੇ ਸਾਰੇ ਲੇਖ ਨੂੰ ਜ਼ਰਾ ਡੂੰਘੀ ਨੀਝ ਨਾਲ ਘੋਖਿਆ ਜਾਵੇ ਤਾਂ ਸਪਸ਼ਟ ਹੋ ਜਾਂਦਾ ਹੈ ਕਿ ਉਨ੍ਹਾਂ ਦੀ ਚਿੰਤਾ ਕੇਵਲ ਸਾਹਿਤ ਨੂੰ ਮਾਰਕਸਵਾਦੀ ਚਿੰਤਨ ਤੋਂ ਅਛੂਤਾ ਰੱਖਣ ਦੀ ਹੀ ਨਹੀਂ ਸਗੋਂ ਜੀਵਨ ਦੇ ਵਿਸ਼ਾਲ ਪ੍ਰਸੰਗ ਵਿਚੋਂ ਹੀ ਇਸ ਦਰਸ਼ਨ ਨੂੰ ਤਿਲਾਂਜਲੀ ਦੇਣ ਦੀ ਵੀ ਹੈ।

ਇਸ ਮੰਤਵ ਦੀ ਸਿੱਧੀ ਲਈ ਉਹ ਮਾਰਕਸਵਾਦੀ ਚਿੰਤਕਾਂ ਤੇ ਸਾਹਿਤ ਸਮਾਲੋਚਕਾਂ ਦੀਆਂ ਰਚਨਾਵਾਂ ਵਿਚੋਂ ਪ੍ਰਸੰਗੋਂ-ਨਿਖੇੜੀਆਂ ਤੁਕਾਂ ਪੇਸ਼ ਕਰਕੇ ਉਨ੍ਹਾਂ ਦੇ ਅਸਲੀ ਅਰਥਾਂ ਨੂੰ ਦੂਸ਼ਿਤ ਕਰਨ ਦਾ ਅਸੁਹਿਰਦ ਰਵੱਈਆ ਧਾਰਨ ਕਰਦੇ ਹਨ। ਸਰਦਾਰ ਪ੍ਰੀਤਮ ਹੋਰਾਂ ਦੀ ਪ੍ਰਤਿਭਾ ਦਾ ਮੁੱਖ ਸੰਕਟ (ਕਿ ਮੰਤਵ) ਇਹ ਹੈ ਕਿ ਉਹ ਮਾਰਕਸਵਾਦੀ ਚਿਤੰਨ ਦਾ ਅਧਿਅਨ ਇਹਨੂੰ ਸਮਝਣ ਲਈ ਨਹੀਂ ਸਗੋਂ ਇਸ ਦਾ ਖੰਡਨ ਕਰਨ ਲਈ ਹੀ ਕਰਦੇ ਹਨ। ਹਰ ਵਿਅਕਤੀ ਨੂੰ ਕਿਸੇ ਵਿਚਾਰਧਾਰਾ ਨੂੰ ਰੱਦ ਕਰਨ ਦਾ ਪੂਰਨ ਅਧਿਕਾਰ ਹੁੰਦਾ ਹੈ ਪਰੰਤੂ ਕਿਸੇ ਵਿਚਾਰ-ਸੰਪਰਦਾਇ ਦਾ ਖੰਡਨ ਕਰਨ ਤੋਂ ਪਹਿਲਾਂ ਉਸ ਨੂੰ ਮੌਲਿਕ ਰੂਪ ਵਿਚ ਗ੍ਰਹਣ ਕਰਨਾ ਅਵੱਸ਼ਕ ਹੁੰਦਾ ਹੈ।

"ਸਿਰਜਣਾ" ਦੇ ਪੰਨਿਆਂ ਵਿਚ ਮਾਰਕਸਵਾਦੀ ਧਾਰਨਾਵਾਂ ਦੀ ਆਪਣੀ ਮਰਜ਼ੀ ਨਾਲ ਵਿਆਖਿਆ ਕਰਕੇ, ਸਰਦਾਰ ਪ੍ਰੀਤਮ ਸਿੰਘ ਹੋਰਾਂ ਦਾ ਇਨ੍ਹਾਂ ਨੂੰ "ਝੁਠਲਾਉਣ" ਦਾ ਇਹ ਦੂਜਾ "ਗੰਭੀਰ" ਯਤਨ ਹੈ। ਪਹਲਾ ਲੇਖ ਉਨ੍ਹਾਂ ਨੇ "ਮਾਰਕਸਵਾਦੀ ਆਲੋਚਨਾ ਦੀ ਊਣਤਾਈ" ਲਿਖਿਆ ਸੀ। ਉਸ ਲੇਖ ਵਿਚ ਉਠਾਏ ਗਏ ਨੁਕਤਿਆਂ ਦਾ ਨੇਮ ਬੱਧ ਤਰੀਕੇ ਨਾਲ ਉੱਤਰ ਦਿਤਾ ਜਾ ਚੁਕਾ ਹੈ। ਇਸ ਲਈ ਹੱਥਲੇ ਲੇਖ ਵਿੱਚ ਸਾਰੀਆਂ ਗੱਲਾਂ ਨੂੰ ਮੁਢੋਂ ਸ਼ੁਰੂ ਕਰਨ ਦਾ ਕੋਈ

ਪ੍ਰਯੋਜਨ ਨਹੀਂ । ਕੇਵਲ ਉਨ੍ਹਾਂ ਨੁਕਤਿਆਂ ਬਾਰੇ ਹੀ ਚਰਚਾ ਕੀਤੀ ਜਾਵੇਗੀ ਜਿਨ੍ਹਾਂ ਨੂੰ ਉਨ੍ਹਾਂ ਨੇ ਜ਼ਿਆਦਾ ਉਭਾਰ ਕੇ ਪੇਸ਼ ਕੀਤਾ ਹੈ ।

ਸੰਬਾਦਿਕ ਤੇ ਇਤਿਹਾਸਕ ਭੌਤਿਕਵਾਦ, ਰਾਜਨੀਤਕ ਅਰਥਚਾਰਾ ਅਤੇ ਸਮਾਜਵਾਦ ਮਾਰਕਸਵਾਦ ਦੇ ਤਿੰਨ ਅੰਤਰ-ਸੰਬੰਧਿਤ ਸਿਰਜਣਾਤਮਿਕ ਭਾਗ ਹਨ । ਇਨ੍ਹਾਂ ਵਿਚੋਂ ਪਹਿਲੇ ਦੀ ਆਂਸ਼ਿਕ ਰੂਪ ਵਿਚ ਆਲੋਚਨਾ ਕਰਦਿਆਂ ਵਿਚਾਰ ਅਧੀਨ ਲੇਖ ਵਿਚ ਲਿਖਿਆ ਗਿਆ ਹੈ... "ਇਸ ਵਿਚ ਸੰਦੇਹ ਨਹੀਂ ਕਿ ਇਤਿਹਾਸ ਦਾ ਪਦਾਰਥਵਾਦੀ ਸੰਕਲਪ, ਇਤਿਹਾਸ ਨੂੰ ਸਮਝਣ ਵਿਚ ਬੜੀ ਸਹਾਇਤਾ ਕਰਦਾ ਹੈ ਪਰ ਇਹ ਸਿਧਾਂਤ ਸਰਬ-ਵਿਆਪੀ ਨਹੀਂ ਹੈ ।" ਸਾਡੀ ਬੇਨਤੀ ਮੰਨ ਕੇ ਇਹ ਦੱਸਣ ਦੀ ਖੇਚਲ ਕੀਤੀ ਜਾਵੇ ਕਿ ਜੀਵਨ ਦਾ ਕਿਹੜਾ ਪੱਖ ਹੈ ਜਿਸ ਉਤੇ ਇਹ "ਪਦਾਰਥਵਾਦੀ ਸੰਕਲਪ" ਲਾਗੂ ਨਹੀਂ ਹੁੰਦਾ । ਆਪ ਦੇ ਸ਼ੰਕਿਆਂ ਦਾ ਸਮਾਧਾਨ ਕਰਨ ਦੀ ਪੂਰੀ ਕੋਸ਼ਿਸ਼ ਕੀਤੀ ਜਾਵੇਗੀ । ਅਗਾਂਹ ਲਿਖਿਆ ਗਿਆ ਹੈ..."ਹਰ ਗੱਲ ਇਤਿਹਾਸ ਦੀ ਆਰਥਿਕ ਵਿਆਖਿਆ ਅਨੁਸਾਰ ਨਹੀਂ ਵਿਚਰਦੀ...।" ਇਥੇ ਲੇਖਕ ਨੇ ਪਹਿਲੀ ਗਲਤੀ ਤਾਂ ਆਰਥਿਕ ਤੇ ਪਦਾਰਥਕ ਪਦਾਂ ਨੂੰ ਸਮਾਨਾਰਥਕ ਸਮਝਣ ਦੀ ਕੀਤੀ ਹੈ । ਸੋ ਨੋਟ ਕੀਤਾ ਜਾਵੇ ਕਿ ਆਰਥਕ ਤੇ ਪਦਾਰਥਕ ਦਾ ਭਾਵ ਇਕੋ ਨਹੀਂ । ਅਗਲੀ ਗੱਲ ਇਹ ਹੈ ਕਿ ਮਾਰਕਸਵਾਦ ਇਤਿਹਾਸ ਦੇ ਪਦਾਰਥਕ ਨਿਰਣੈਵਾਦ ਦਾ ਸੰਕਲਪ ਪੇਸ਼ ਕਰਦਾ ਹੈ ਆਰਥਕ ਨਿਰਣੈਵਾਦ ਦਾ ਨਹੀਂ । ਹਾਂ ਏਨੀ ਗੱਲ ਜ਼ਰੂਰ ਹੈ ਕਿ ਇਤਿਹਾਸ ਦੀ ਗਤੀ ਦੀ ਮੂਲ-ਸੰਚਾਲਕ ਸ਼ਕਤੀ ਉਪਜ ਦੇ ਸਾਧਨਾਂ ਤੇ ਇਨ੍ਹਾਂ ਦੁਆਰਾ ਪੈਦਾ ਹੋਏ ਆਰਥਕ ਰਿਸ਼ਤੇ ਹੀ ਹਨ । ਜੇ ਕੋਈ ਮੂਲ ਦਾ ਅਰਥ ਨਿਰੋਲ ਲਵੇ ਤਾਂ ਇਹ ਉਸ ਦੀ ਗਲਤੀ ਹੈ ਤੇ ਜੇ ਆਰਥਕਤਾ ਦੇ ਇਤਿਹਾਸਕ ਗਤੀ ਦੇ ਮੂਲ ਸੰਚਾਲਕ ਹੋਣ ਬਾਰੇ ਕੋਈ ਸ਼ੰਕਾ ਹੋਵੇ ਤਾਂ ਉਸ ਬਾਰੇ ਸਪਸ਼ਟ ਗੱਲ ਕੀਤੀ ਜਾਵੇ । ਚੰਗਾ ਹੋਵੇ ਜੇ ਸਰਦਾਰ ਪ੍ਰੀਤਮ ਸਿੰਘ ਹੋਰੀਂ ਸੰਬਾਦਿਕ ਤੇ ਇਤਿਹਾਸਕ ਭੌਤਿਕਵਾਦ ਦੀਆਂ "ਤਰੁੱਟੀਆਂ" ਬਾਰੇ ਕੋਈ ਵੱਖਰਾ ਲੇਖ ਲਿਖਣ । ਫੇਰ ਇਸ ਬਾਰੇ ਵੇਰਵੇ ਭਰਪੂਰ ਬਹਿਸ ਦੀ ਗੁੰਜਾਇਸ਼ ਹੋ ਸਕਦੀ ਹੈ ।

"ਸ਼੍ਰੇਣੀ ਘੋਲ ਤੇ ਸਾਹਿਤ" ਵਿਚ ਲੇਖਕ ਨੇ ਸ਼੍ਰੇਣੀ ਤੇ ਪਰੋਲੇਤਾਰੀ ਪਦਾਂ ਦੀ ਵਿਆਖਿਆ ਉਤੇ ਕਾਫੀ ਜ਼ੋਰ ਦਿਤਾ ਹੈ ਪਰ ਇਸ ਸਾਰੀ ਵਿਆਖਿਆ ਨੇ ਧੁੰਦ ਖਿਲਾਰ ਕੇ ਗਲਤ ਵਿਚਾਰ ਪੇਸ਼ ਕਰਨ ਤੋਂ ਸਿਵਾ ਹੋਰ ਕੁਝ ਨਹੀਂ ਕੀਤਾ । ਕਾਡਵੈਲ ਦੀ ਟੂਕ ਦਾ ਹਵਾਲਾ ਦੇ ਕੇ ਆਖਿਆ ਗਿਆ ਹੈ "ਮਾਰਕਸਵਾਦੀ ਅਰਥਾਂ ਵਿਚ ਸ਼੍ਰੇਣੀ ਕੇਵਲ ਮਨੁੱਖਾਂ ਦਾ ਗਰੋਹ ਹੈ ਜਿਨ੍ਹਾਂ ਦਾ ਜੀਵਨ ਅਨੁਭਵ ਬੁਨਿਆਦੀ ਤੌਰ ਤੇ ਮਿਲਦਾ ਜੁਲਦਾ ਹੈ ਅਰਥਾਤ ਉਨ੍ਹਾਂ ਦੇ ਔਸਤੀ ਅੰਦਰੂਨੀ ਮੱਤਭੇਦ ਦੂਜੀਆਂ ਸ਼੍ਰੇਣੀਆਂ ਦੇ ਮਨੁੱਖਾਂ ਦੇ ਜੀਵਨ ਅਨੁਭਵ ਦੇ ਬਾਹਰਮੁਖੀ ਭੇਦਾਂ ਤੋਂ ਘੱਟ ਹੁੰਦੇ ਹਨ ।" ਇਸ ਟੂਕ ਵਿਚਲੇ "ਬੁਨਿਆਦੀ ਤੌਰ ਤੇ" ਅਤੇ "ਔਸਤੀ" ਸ਼ਬਦਾਂ ਨੂੰ ਅੱਖੋਂ ਪ੍ਰੋਖੇ ਕਰਕੇ ਪ੍ਰੀਤਮ ਸਿੰਘ ਹੋਰਾਂ ਇਹ ਦਰਸਾਉਣ ਦੀ ਕੋਸ਼ਿਸ ਕੀਤੀ ਹੈ ਕਿ ਕਾਡਵੈਲ ਦਾ ਭਾਵ ਹੈ ਕਿ ਇਕੋ ਸ਼੍ਰੇਣੀ ਨਾਲ ਸੰਬੰਧਤ ਵਿਅਕਤੀ ਇਨ ਬਿਨ ਇਕ ਦੂਜੇ ਦੀ ਨਕਲ ਹੁੰਦੇ ਹਨ । ਅਜਿਹਾ ਸਮਝਣਾ ਕਾਡਵੈਲ ਨਾਲ ਅਨਰਥ ਕਰਨਾ ਹੈ ਜੋ ਈਮਾਨਦਾਰ ਲੇਖਕ ਨੂੰ ਸ਼ੋਭਾ ਨਹੀਂ ਦਿੰਦਾ । ਵਿਅਕਤੀ ਦੇ ਸ਼੍ਰੇਣੀ ਨਾਲ ਸੰਬੰਧ ਦੀ ਚਰਚਾ ਨੂੰ ਜ਼ਰਾ ਅਗਾਂਹ ਪਾ ਕੇ ਅਸੀਂ ਪਹਿਲਾਂ ਸ਼੍ਰੇਣੀ ਦੀ ਬਰੀਕ ਪਰਿਭਾਸ਼ਾ ਪੇਸ਼ ਕਰਾਂਗੇ । ਇਸਦੀ ਅਣਹੋਂਦ ਕਾਰਨ ਹੀ ਪ੍ਰੀਤਮ ਸਿੰਘ ਹੋਰਾਂ ਨੂੰ ਕਈ ਟਪਲੇ ਲੱਗੇ ਜਾਪਦੇ ਹਨ । ਕਾਡਵੈੱਲ ਦੀ ਉਪਰੋਕਤ ਪਰਿਭਾਸ਼ਾ ਸ਼੍ਰੇਣੀ ਦੇ ਬੁਨਿਆਦੀ ਨਹੀਂ ਕੇਵਲ ਗੌਣ ਅਰਥਾਂ ਨੂੰ ਹੀ ਛੂਹਦੀ ਹੈ । ਲੈਨਿਨ

ਦੇ ਸ਼ਬਦਾਂ ਵਿਚ :"ਜਮਾਤਾਂ, ਇਤਿਹਾਸਕ ਤੌਰ ਤੇ ਨਿਸ਼ਚਿਤ ਸਮਾਜਿਕ ਉਪਜ ਪ੍ਰਬੰਧ ਵਿਚ ਆਪਣੇ ਆਪਣੇ ਸਥਾਨ, ਉਪਜ ਦੇ ਸਾਧਨਾਂ ਪ੍ਰਤੀ ਆਪਣੇ ਨਾਤਿਆਂ, (ਕਈ ਸੂਰਤਾਂ ਵਿਚ ਇਹ ਨਾਤੇ ਕਾਨੂੰਨੀ ਤੌਰ ਤੇ ਨਿਸ਼ਚਿਤ ਹੁੰਦੇ ਹਨ) ਕਿਰਤ ਦੀ ਸਮਾਜਕ ਜਥੇਬੰਦੀ ਵਿਚ ਆਪਣੇ ਕਿਰਦਾਰ ਤੇ ਅੰਤ ਵਿਚ ਸਮਾਜਕ ਦੌਲਤ ਵਿਚ ਆਪਣੇ ਹਿੱਸੇ ਦੀ ਮਿਕਦਾਰ ਤੇ ਇਸ ਨੂੰ ਪ੍ਰਾਪਤ ਕਰਨ ਲਈ ਵਰਤੇ ਗਏ ਸਾਧਨਾਂ ਰਾਹੀਂ ਵੱਖਰਿਆਏ ਹੋਏ ਲੋਕਾਂ ਦੀਆਂ ਵੱਡੀਆਂ ਵੱਡੀਆਂ ਟੋਲੀਆਂ ਹੁੰਦੀਆਂ ਹਨ। ਜਮਾਤਾਂ ਲੋਕਾਂ ਦੇ ਉਹ ਸਮੂਹ ਹੁੰਦੇ ਹਨ ਜਿਨ੍ਹਾਂ ਵਿਚੋਂ ਇਕ ਟੋਲਾ ਸਮਾਜੀ ਅਰਥਚਾਰੇ ਦੇ ਵਿਸ਼ੇਸ਼ ਨਿਜ਼ਾਮ ਵਿਚਲੇ ਆਪਣੇ ਅੱਡਰੇ ਸਥਾਨ ਕਰਕੇ ਦੂਜੇ ਦੀ ਕਿਰਤ ਨੂੰ ਹੜੱਪ ਕਰ ਸਕਣ ਦੇ ਸਮਰੱਥ ਹੁੰਦਾ ਹੈ।" [ਇਕ ਮਹਾਨ ਅਰੰਭ, ਸੰਚਿਤ ਕਿਰਤਾਂ, ਜਿਲਦ 29]

ਤੇ ਨਾਲ ਹੀ ਇਹ ਗੱਲ ਵੀ ਧਿਆਨ ਰੱਖਣ ਯੋਗ ਹੈ ਕਿ ਇਤਿਹਾਸ ਦੇ ਕਿਸੇ ਖਾਸ ਪੜਾਅ ਤੇ ਵਿਸ਼ੇਸ਼ ਨਿਜ਼ਾਮ ਵਿਚ ਜਮਾਤਾਂ ਦੋ ਭਾਂਤ ਦੀਆਂ ਹੁੰਦੀਆਂ ਹਨ—ਬੁਨਿਆਦੀ ਤੇ ਗੈਰ-ਬੁਨਿਆਦੀ। ਉਦਾਹਰਣ ਵਜੋਂ ਸਰਮਾਏਦਾਰੀ ਨਿਜ਼ਾਮ ਵਿਚ ਪੂੰਜੀਵਾਦ ਤੇ ਕਿਰਤੀ ਦੋ ਪ੍ਰਧਾਨ ਜਮਾਤਾਂ ਹੁੰਦੀਆਂ ਹਨ ਜਿਨ੍ਹਾਂ ਵਿਚਕਾਰ ਤਿੱਖਾ ਵਿਰੋਧ ਹੁੰਦਾ ਹੈ ਪਰੰਤੂ ਇਸ ਦੇ ਨਾਲ ਹੀ ਕਿਰਸਾਣੀ ਤੇ ਦਸਤਕਾਰਾਂ ਆਦਿ ਦੀਆਂ ਗੈਰ ਬੁਨਿਆਦੀ ਜਮਾਤਾਂ ਵੀ ਹੁੰਦੀਆਂ ਹਨ ਜੋ ਵੱਖ ਵੱਖ ਪੜਾਵਾਂ ਤੇ ਆਪਣੇ ਆਪਣੇ ਹਿੱਤਾਂ ਅਨੁਸਾਰ ਇਨ੍ਹਾਂ ਦੋਂਹ ਪ੍ਰਮੁਖ ਜਮਾਤਾਂ ਵੱਲ ਨੂੰ ਆਪਣਾ ਪੈਂਤੜਾ ਤਬਦੀਲ ਕਰਦੀਆਂ ਰਹਿੰਦੀਆਂ ਹਨ। ਜਮਾਤਾਂ ਤੋਂ ਬਿਨਾਂ ਸਮਾਜ ਵਿਚ ਕੁਝ ਰਲੇ ਮਿਲੇ ਤਬਕੇ ਵੀ ਹੁੰਦੇ ਹਨ। ਉਦਾਹਰਣ ਵਜੋਂ ਬੁੱਧੀਜੀਵੀ ਤਬਕਾ। ਇਨ੍ਹਾਂ ਤਬਕਿਆਂ ਦਾ ਪੈਂਤੜਾ ਵੀ ਨਿਸਚਿਤ ਨਹੀਂ ਹੁੰਦਾ ਤੇ ਜਿਥੋਂ ਤੀਕ ਜਮਾਤਾਂ ਦਾ ਸੰਬੰਧ ਹੈ ਇਨ੍ਹਾਂ ਦਾ ਸਮਾਜਕ ਰੋਲ ਨਿਸਚਤ ਹੁੰਦਾ ਹੈ ਪਰੰਤੂ ਇਸ ਦਾ ਇਹ ਭਾਵ ਕਦਾਚਿਤ ਨਹੀਂ ਕਿ ਇਨ੍ਹਾਂ ਜਮਾਤਾਂ ਵਿਚਲੇ ਸਾਰੇ ਵਿਅਕਤੀਆਂ ਦਾ ਅਮਲ ਬਿਲਕੁਲ ਸਿੱਕੇਬੰਦ ਹੁੰਦਾ ਹੈ। ਮਾਰਕਸਵਾਦ ਇਸ ਸਿੱਕੇਬੰਦ ਦਾ ਕਤਈ ਦਾਅਵਾ ਨਹੀਂ ਰੱਖਦਾ। ਉਦਾਹਰਣ ਵਜੋਂ ਕਈ ਮਜ਼ਦੂਰ ਮਾਲਿਕਾਂ ਦੇ ਹੱਥ ਠੋਕੇ ਬਣਕੇ ਹੜਤਾਲਾਂ ਤੁੜਵਾਉਂਦੇ ਹਨ ਤੇ ਕਈ ਬੁਰਜੁਆ ਵਿਚਾਰਵਾਨ ਡੀਕਲਾਸ ਹੋ ਕੇ ਮਿਹਨਤਕਸ਼ ਜਮਾਤ ਦੇ ਹਿੱਤਾਂ ਦੇ ਝੰਡੇ ਬਰਦਾਰ ਹੋ ਜਾਂਦੇ ਹਨ। ਮਾਰਕਸਵਾਦ ਇਨ੍ਹਾਂ ਅਪਵਾਦਾਂ ਨੂੰ ਆਪਣੇ ਕਲੇਵਰ ਵਿਚ ਸਮਾਉਣ ਦੇ ਪੂਰਣ ਸਮਰਥ ਹੈ। ਸਾਡਾ ਖਿਆਲ ਹੈ ਕਿ ਜਮਾਤਾਂ ਦੀ ਉਪਰੋਕਤ ਪਰਿਭਾਸ਼ਾ ਤੇ ਵਰਗੀਕਰਣ ਨੂੰ ਦ੍ਰਿਸ਼ਟੀਗੋਚਰ ਕਰਦਿਆਂ ਕੋਈ ਲੇਖਕ ਜਮਾਤੀ ਸਮਾਜ ਵਿਚ ਆਪਣੀ ਸ਼੍ਰੇਣੀ-ਵਿਹੂਣਤਾ ਜਾਂ ਵਿਅਕਤੀਆਂ ਦੇ ਸਿਕੇਬੰਦ ਵਰਤਾਵੇ ਦੇ ਸੰਕਲਪ ਦਾ ਚਿੱਕੜ ਮਾਰਕਸੀ ਫਲਸਫੇ ਉਤੇ ਨਹੀਂ ਉਛਾਲ ਸਕਦਾ।

ਇਸ ਤੋਂ ਅਗਾਂਹ ਸਰਦਾਰ ਪ੍ਰੀਤਮ ਸਿੰਘ ਹੋਰਾਂ ਨੂੰ ਜਾਪਿਆ ਹੈ ਕਿ "ਮਾਰਕਸ ਦਾ ਪਰੋਲੇਤਾਰੀ ਕੋਈ ਹੱਡ ਮਾਸ ਦਾ ਵਿਅਕਤੀ ਨਹੀਂ। ਇਹ ਇਕ ਅਮੂਰਤ (abstract) ਸੰਕਲਪ ਹੈ।" ਕੋਈ ਅੰਧਕੂਪ ਵਾਸੀ ਜਾਂ ਮਚਲਾ ਹੋਵੇ ਤਾਂ ਹੋਰ ਗੱਲ ਹੈ, ਉਂਝ ਪਰੋਲੇਤਾਰੀ ਉਜਰਤੀ ਮਜ਼ਦੂਰ ਨੂੰ ਕਹਿੰਦੇ ਹਨ। ਇਹ 'ਅਮੂਰਤ" ਲੋਕ ਕਾਰਖਾਨਿਆਂ ਜਾਂ ਗੰਦੀਆਂ ਵਸਤੀਆਂ ਵਿਚ ਆਮ ਪਾਏ ਜਾਂਦੇ ਹਨ। ਜੇ ਸਾਰੀਆਂ ਗੱਲਾਂ ਕਿਤਾਬੀ ਪਰਿਭਾਸ਼ਾਵਾਂ ਰਾਹੀਂ ਹੀ ਸਮਝਣੀਆਂ ਹੋਣ ਤਾਂ ਹਵਾਲੇ ਸਹਿਤ ਵੇਰਵੇ ਭਰਪੂਰ ਪਰਿਭਾਸ਼ਾ ਹਾਜ਼ਰ ਹੈ :

"...ਉਜਰਤੀ ਕਾਮੇ ਦੀ ਹਾਲਤ ਗੁਲਾਮ ਜਾਂ ਭੂ-ਦਾਸ ਨਾਲੋਂ ਵੱਖਰੀ ਹੁੰਦੀ ਹੈ। ਗੁਲਾਮ ਜਾਂ ਭੂਦਾਸ ਤੋਂ ਉਲਟ ਇਕ ਕਾਮਾ ਜ਼ਾਤੀ ਤੌਰ ਤੇ ਆਜ਼ਾਦ ਹੁੰਦਾ ਹੈ ਅਤੇ ਉਸ ਉਤੇ ਕਾਨੂੰਨੀ ਤੌਰ ਤੇ ਸਰਮਾਏਦਾਰੀ ਲਈ ਕੰਮ ਕਰਨ ਦਾ ਕੋਈ ਬੰਧਨ ਨਹੀਂ ਹੁੰਦਾ। ਪਰੰਤੂ ਉਂਝ ਇਕ ਕਾਮੇ ਕੋਲ ਆਪਣੇ ਆਪ ਨੂੰ ਰੋਜ਼ੀ ਦੇ ਲੋੜੀਂਦੇ ਸਾਧਨ ਮੁਹਈਆ ਕਰਨ ਲਈ ਕੋਈ ਵਸੀਲਾ ਨਹੀਂ ਹੁੰਦਾ। ਆਪਣੇ ਤੇ ਆਪਣੇ ਪਰਵਾਰ ਦਾ ਤੋਰਾ ਤੋਰਨ ਲਈ ਉਸ ਨੂੰ ਸਰਮਾਏਦਾਰੀ ਦਾ ਭਾੜੇ ਦਾ ਨੌਕਰ ਬਣਨਾ ਪੈਂਦਾ ਹੈ। ਜਦੋਂ ਕਾਮਾ ਪੂੰਜੀਪਤੀ ਲਈ ਕੰਮ ਕਰਨਾ ਮਨਜ਼ੂਰ ਕਰਦਾ ਹੈ, ਉਸ ਦੀ ਇਸ ਵਿਚ ਆਪਣੀ ਮਰਜ਼ੀ ਨਹੀਂ ਹੁੰਦੀ। ਉਂਝ ਦੇਖਣ ਨੂੰ ਨਾ ਸਰਮਾਏਦਾਰ ਤੇ ਨਾਹੀਂ ਕੋਈ ਹੋਰ ਕਾਮੇ ਤੋਂ ਕੰਮ ਕਰਾਉਣ ਲਈ ਜ਼ੋਰ ਦੀ ਵਰਤੋਂ ਕਰਦਾ ਹੈ।......ਭੂਮੀ ਤੇ ਉਪਜ ਦੇ ਸਾਧਨਾਂ ਅਤੇ ਸੰਦਾਂ ਉਤੇ ਮੁਕਾਬਲਤਨ ਸਰਮਾਏਦਾਰਾਂ ਦੇ ਛੋਟੇ ਜਿਹੇ ਟੋਲੇ ਦੀ ਮਾਲਿਕੀ ਹੁੰਦੀ ਹੈ ਜਦੋਂ ਕਿ ਜਨ ਸਮੂਹ ਕੋਲ ਆਪਣੀ ਕਿਰਤ-ਸ਼ਕਤੀ ਤੋਂ ਬਿਨਾਂ ਹੋਰ ਕੁਝ ਵੀ ਨਹੀਂ ਹੁੰਦਾ।" [ਸਮਾਜਕ ਵਿਕਾਸ ਦੀ ਰੂਪ ਰੇਖਾ, ਭਾਗ ਦੂਜਾ, ਪੰਨਾ 11]

ਇਸੇ ਤੱਥ ਨੂੰ ਪ੍ਰਗਟਾਉਂਦਿਆਂ ਮਾਰਕਸ ਨੇ ਆਖਿਆ ਸੀ ਕਿ ਸਰਮਾਏਦਾਰੀ ਦੌਰ ਵਿਚ ਪਰੋਲੇਤਾਰੀ ਹੁੰਦਾ ਤਾਂ ਪੂੰਜੀ ਦਾ ਗੁਲਾਮ ਹੀ ਹੈ ਪਰੰਤੂ ਉਹਦੀ ਗੁਲਾਮੀ ਦੀਆਂ ਤੰਦਾਂ "ਅਮੂਰਤ" ਹੋ ਜਾਂਦੀਆਂ ਹਨ। ਪਰ ਸਰਦਾਰ ਪ੍ਰੀਤਮ ਸਿੰਘ ਹੋਰਾਂ ਲਈ ਗੁਲਾਮੀ ਦੀਆਂ ਤੰਦਾਂ ਦੀ ਥਾਂ ਪਰੋ-ਲੇਤਾਰੀ ਆਪ ਹੀ "ਅਮੂਰਤ" ਹੋ ਗਿਆ ਹੈ।

ਆਪਣੇ ਲੇਖ ਦੇ ਵਡੇਰੇ ਭਾਗ ਵਿਚ ਸਰਦਾਰ ਪ੍ਰੀਤਮ ਸਿੰਘ ਹੋਰਾਂ ਸਾਹਿਤ, ਸ਼੍ਰੇਣੀ ਘੋਲ ਰਾਜਨੀਤੀ ਤੇ ਵਿਚਾਰਧਾਰਾ ਬਾਰੇ ਚਰਚਾ ਕਰਦਿਆਂ ਮੁਖ ਸਿੱਟਾ ਇਹ ਕੱਢਿਆ ਹੈ ਕਿ ਇਹ ਸਭ "ਵੱਖ ਵੱਖ ਚੀਜ਼ਾਂ ਹਨ।" ਸਾਹਿਤ ਦੀ ਹੋਰ ਸਭਨਾਂ ਤੋਂ ਸੁਤੰਤਰ ਤੇ ਆਤਮ ਨਿਰਭਰ ਹੱਸਤੀ ਹੈ। ਇਸ ਲਈ ਸਾਹਿਤ ਵਿਚ ਰਾਜਨੀਤੀ ਜਾਂ ਕਿਸੇ ਵਿਸ਼ੇਸ਼ ਵਿਚਾਰਧਾਰਾ ਦਾ ਦਖਲ ਨਹੀਂ ਹੋਣਾ ਚਾਹੀਦਾ। ਇਸ ਧਾਰਨਾ ਦਾ ਅਸੀਂ ਪ੍ਰੀਤਮ ਸਿੰਘ ਹੋਰਾਂ ਦੇ ਵਿਚਾਰ ਅਧੀਨ ਲੇਖ ਵਿਚਲੇ ਇਕ ਵਾਕ ਰਾਹੀਂ ਹੀ ਖੰਡਨ ਕਰਨ ਦਾ ਯਤਨ ਕਰਾਂਗੇ। "ਸਿਰਜਣਾ" ਦੇ ਪੰਨਾ 74 ਉਤੇ ਉਨ੍ਹਾਂ ਫੁਰਮਾਇਆ ਹੈ ਕਿ "ਉਹੋ ਕਲਾਕਾਰ ਸਰਵੋਤਮ ਕਲਾ ਨੂੰ ਜਨਮ ਦੇ ਸਕਦਾ ਹੈ ਜੋ ਯਥਾਰਥ ਨਾਲ ਜੁੜਦਾ ਹੈ, ਯਥਾਰਥ ਜੋ ਬਹੁਰੰਗਾ ਤੇ ਗੁੰਝਲਦਾਰ ਹੈ ਅਤੇ ਖਾਨਿਆਂ ਵਿਚ ਨਹੀਂ ਵੰਡਿਆ ਜਾ ਸਕਦਾ।" ਅਸੀਂ ਇਸ ਗੱਲ ਨਾਲ ਸੌ ਫੀ ਸਦੀ ਸਹਿਮਤ ਹਾਂ। ਜੀਵਨ ਯਥਾਰਥ ਦੀ ਕਲਾਤਮਿਕ ਪੁਨਰ ਸਿਰਜਣਾ ਹੀ ਸਾਹਿਤ ਦਾ ਧਰਮ ਹੈ। ਪਰੰਤੂ ਸਵਾਲਾਂ ਦਾ ਸਵਾਲ ਤਾਂ ਇਹ ਹੈ ਕਿ ਕੀ ਯਥਾਰਥ ਦੀ ਘਾੜਤ ਵਿਚ ਸ਼੍ਰੇਣੀ ਘੋਲ ਤੇ ਰਾਜਨੀਤੀ ਦਾ ਕੋਈ ਦਖਲ ਨਹੀਂ ? ਨਿਰਸੰਦੇਹ ਹੈ। ਅਧਿਕਾਰ ਪ੍ਰਾਪਤ ਸ਼੍ਰੇਣੀ ਨਾਲ ਸੰਬਧਿਤ ਹੋਣ ਕਾਰਣ ਸਰਦਾਰ ਪ੍ਰੀਤਮ ਸਿੰਘ ਹੋਰੀਂ ਇਸ ਤੱਥ ਤੋਂ ਜਾਣ ਬੁਝਕੇ ਅੱਖਾਂ ਮੀਟਣੀਆਂ ਚਾਹੁਣ ਤਾਂ ਵੱਖਰੀ ਗੱਲ ਹੈ। ਪਰੰਤੂ ਕਿਸੇ ਦੇ ਇਸ ਤਰ੍ਹਾਂ ਕਰਨ ਨਾਲ ਯਥਾਰਥ ਦਾ ਮੁਹਾਂਦਰਾ ਤਬਦੀਲ ਨਹੀਂ ਹੁੰਦਾ। ਸਮਕਾਲੀ ਜੀਵਨ ਤੇ ਪੇਤਲੀ ਜਿਹੀ ਨਜ਼ਰ ਮਾਰਿਆਂ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਰਾਜਨੀਤੀ ਦਾ ਨਿੱਤਾ ਪ੍ਰਤੀ ਦੇ ਜੀਵਨ ਵਿਚ ਗਹਿਰਾ ਦਖਲ ਹੈ ਤੇ ਸ਼੍ਰੇਣੀ ਘੋਲ ਕਾਰਖਾਨਿਆਂ ਤੇ ਖੇਤਾਂ ਦੇ ਹੱਦਾਂ ਬੰਨੇ ਟੱਪਕੇ ਦਫਤਰਾਂ, ਸਕੂਲਾਂ, ਕਾਲਜਾਂ ਤੇ ਵਿਸ਼ਵ ਵਿਦਿਆਲਿਆਂ ਦੀ ਚਾਰ ਦੀਵਾਰੀ ਵਿਚ ਦਾਖਲ ਹੋ ਚੁਕਾ ਹੈ। ਕੋਈ ਵੀ ਸਾਹਿਤਕਾਰ ਖੇਤ, ਕਾਰਖਾਨੇ, ਦਫਤਰ ਜਾਂ ਸਕੂਲ ਕਾਲਜ ਆਦਿ ਵਿਚਲੇ ਵਿਆਪਕ ਯਥਾਰਥ ਨਾਲੋਂ ਨਾਤਾ ਤੋੜਕੇ ਕੋਈ ਕਾਲਪਣਿਕ

ਜੀਵ ਬਣਕੇ ਕਿਸੇ ਸੁਪਨ ਸੰਸਾਰ ਵਿਚ ਗੁਆਚ ਨਹੀਂ ਸਕਦਾ।

ਜੇ ਉਹ ਇਵੇਂ ਕਰਦਾ ਹੈ ਤਾਂ ਉਹ ਯਥਾਰਥ ਨਾਲ 'ਜੁੜਦਾ' ਨਹੀਂ ਸਗੋਂ ਇਸ ਤੋਂ ਬੇਮੁਖ ਹੁੰਦਾ ਹੈ, ਜ਼ਿੰਦਗੀ ਦੇ ਸੱਚ ਸਾਹਮਣੇ ਹਥਿਆਰ ਸੁੱਟ ਦਿੰਦਾ ਹੈ। ਇਸ ਅਸਲੀਅਤ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ ਕਿ ਕਈ ਲੋਕ ਹਾਕਿਮ ਜਮਾਤ ਦੀ ਵਿਚਾਰਧਾਰਾ ਦੇ ਪਿਛਲਗ ਹੋਣ ਕਾਰਨ ਆਪ ਦੇ ਨਿੱਜੀ ਜੀਵਨ ਨੂੰ ਆਰਾਮਦੇਹ ਬਣਾ ਰਹੇ ਹਨ। ਦੂਜੇ ਇਸ ਵਿਚਾਰਧਾਰਾ ਵਿਰੁਧ ਜੂਝਣ ਕਾਰਨ ਅਨੇਕਾਂ ਸੁਖਾਂ ਤੋਂ ਵੰਚਿਤ ਹੋ ਰਹੇ ਹਨ। ਕਈ ਇਸ ਸੰਘਰਸ਼ ਨੂੰ ਨਾ ਸਮਝਣ ਕਾਰਨ ਹਨੇਰੇ ਵਿਚ ਹੀ ਹੱਥ ਪੈਰ ਮਾਰ ਰਹੇ ਹਨ ਜਾਂ ਜ਼ਿੰਦਗੀ ਸਾਹਮਣੇ ਹਾਰ ਕੇ ਆਪਣੇ ਵਿਅਕਤੀਤਵ ਨੂੰ ਰੋਗੀ ਤੇ ਖੰਡਤ ਕਰ ਬੈਠਦੇ ਹਨ। ਸਾਹਿਤਕਾਰ ਗੱਲ ਭਾਵੇਂ ਵਿਲਾਸੀ ਜੀਵ, ਦੂਸ਼ਿਤ ਸ਼ਖਸੀਅਤ, ਖੰਡਿਤ ਵਿਅਕਤੀਤਵ ਜਾਂ ਜੁਝਾਰ ਆਦਮੀ ਦੀ ਕਰੇ, ਸ਼੍ਰੇਣੀ ਘੋਲ ਤੇ ਰਾਜਨੀਤੀ ਦੇ ਦਖਲ ਤੋਂ ਪੱਲਾ ਨਹੀਂ ਛੁਡਾ ਸਕਦਾ।

ਅਗਾਂਹ ਪ੍ਰੀਤਮ ਸਿੰਘ ਹੋਰੀਂ ਇਹ ਦਾਅਵਾ ਕਰਦੇ ਹਨ ਕਿ....."ਅਸਲੀ ਸਿਰਜਣਾ-ਤਮਿਕ ਲੇਖਕ ਸਦਾ ਕਿਸੇ ਵਿਸ਼ੇਸ਼ ਵਿਚਾਰਧਾਰਾ ਦੀ ਤੜਾਗੀ ਵਿਚ ਬੱਝਾ ਨਹੀਂ ਰਹਿ ਸਕਦਾ।" ਵਿਚਾਰਧਾਰਕ ਅਣਹੋਂਦ ਦਾ ਪ੍ਰਚਾਰ ਕਰਨ ਵਾਲੇ ਇਹ ਲੋਕ ਵੀ ਕਿਸੇ ਵਿਸ਼ੇਸ਼ ਵਿਧਾਰਧਾਰਾ ਦਾ ਹੀ ਪ੍ਰਚਾਰ ਕਰ ਰਹੇ ਹੁੰਦੇ ਹਨ। ਇਨ੍ਹਾਂ ਨੂੰ ਸਭ ਪ੍ਰਕਾਰ ਦੀ ਵਿਚਾਰਧਾਰਾ ਨਾਲ ਚਿੜ ਨਹੀਂ ਹੁੰਦੀ ਕੇਵਲ ਇਨ੍ਹਾਂ ਦੀ ਕਿੜ ਤਾਂ ਵਿਰੋਧੀ ਵਿਚਾਰਧਾਰਾ ਨਾਲ ਹੀ ਹੁੰਦੀ ਹੈ। ਸਿਧਾਂਤ ਮੁਕਤੀ ਦੇ ਇਨ੍ਹਾਂ ਦਾਅਵਿਆਂ ਰਾਹੀਂ ਇਹ ਸੱਜਣ ਵਿਸੇਸ਼ ਜਮਾਤ ਤੋਂ ਉਹਦਾ ਵਿਚਾਰਧਾਰਕ ਹਥਿਆਰ ਖੋਹਣ ਦਾ ਹੀ ਉਪਰਾਲਾ ਕਰਦੇ ਹਨ। ਇਹ "ਤੜਾਗੀ" ਤਾਂ ਉਨ੍ਹਾਂ ਨੇ ਵੀ ਪਾਈ ਹੋਈ ਹੁੰਦੀ ਹੈ। ਹਾਂ ਇਹ ਗੱਲ ਵੱਖਰੀ ਹੈ ਕਿ ਉਨ੍ਹਾਂ ਦੀ ਤੜਾਗੀ ਵਿਚ ਚੁਰਾਏ ਹੋਏ ਸੋਨੇ ਦੇ ਬੋਰ ਸੁਭਾਇਮਾਨ ਹੁੰਦੇ ਹਨ ਤੇ ਆਪਣੀ ਸੋਨੇ ਮੜ੍ਹੀ ਤੜਾਗੀ ਨੂੰ ਹੋਰਨਾਂ ਦੀ "ਨਜ਼ਰ" ਤੋਂ ਬਚਾਉਣ ਲਈ ਇਹ ਸੱਜਣ ਇਹ ਹੋਕਾ ਦੇਣ ਲੱਗ ਪੈਂਦੇ ਹਨ ਕਿ ਤੜਾਗੀ ਦੀ ਗੱਲ ਕਰਨੀ ਹੀ ਵਿਅਰਥ ਹੈ। "ਬਹੁ ਰੰਗੇ ਤੇ ਗੁੰਝਲਦਾਰ ਯਥਾਰਥ" ਨੂੰ "ਖਾਨਿਆਂ ਵਿਚ ਵੰਡਣ" ਦਾ ਜਿਹੜਾ ਦੂਸ਼ਣ ਪ੍ਰੀਤਮ ਸਿੰਘ ਹੋਰੀਂ ਆਪਣੇ ਵਿਰੋਧੀਆਂ ਤੇ ਥੱਪਦੇ ਹਨ, ਸਾਹਿਤ, ਸ਼੍ਰੇਣੀ ਘੋਲ, ਵਿਚਾਰਧਾਰਾ ਤੇ ਰਾਜਨੀਤੀ ਨੂੰ "ਵੱਖ ਵੱਖ ਤੇ ਨਿਖੜਵੀਆਂ ਚੀਜ਼ਾਂ" ਤੇ ਸਭਨਾਂ "ਦੇ ਕਰਮ ਖੇਤਰ ਨੂੰ ਅੱਡ ਅੱਡ" ਗਿਰਦਾਨਕੇ; ਉਹ ਆਪ ਇਸ ਦੋਸ਼ ਦੇ ਬੁਰੀ ਤਰ੍ਹਾਂ ਸ਼ਿਕਾਰ ਹੋ ਜਾਂਦੇ ਹਨ। ਅਸਲੀਅਤਾਂ ਦੀ ਅਸਲੀਅਤ ਇਹ ਹੈ ਕਿ ਜੀਵਨ ਉਪਰੋਕਤ ਚਰਚਾ ਅਧੀਨ ਆਈਆਂ ਸਭ ਵਸਤਾਂ ਦਾ ਸੰਗਮ ਹੈ ਤੇ ਵਿਰੋਧ ਵਿਕਾਸੀ ਪਦਾਰਥਵਾਦ ਇਸ ਸੰਗਮ ਵਿਚ ਜੁੜੇ ਸਾਰੇ ਤੱਤਾਂ ਦੇ ਅੰਤਰ ਸੰਬੰਧਾਂ ਤੇ ਕਿਰਦਾਰਾਂ ਨੂੰ ਸਮਝਣ ਦਾ ਵਿਗਿਆਨਕ ਹਥਿਆਰ। ਤੇ ਸਹੀ ਅਰਥਾਂ ਵਿਚ ਮਹਾਨ ਸਾਹਿਤਕਾਰ ਇਸ ਸੰਗਮ ਦੇ ਸਿਰਜਣਾਤਮਿਕ ਭਾਗਾਂ ਦੇ ਆਪਸੀ ਨਾਤਿਆਂ ਤੇ ਇਸਦੇ ਵਿਸ਼ਾਲ ਪ੍ਰਸੰਗ ਵਿਚ ਇਨ੍ਹਾਂ ਦੇ ਵਿਅਕਤੀਗਤ ਰੋਲਾਂ ਨੂੰ ਆਪਣੇ ਅਨੁਭਵ ਦੀ ਕੁਠਾਲੀ ਵਿਚ ਢਾਲਕੇ ਕਲਾ-ਕੌਸ਼ਲ ਦੁਆਰਾ ਮੂਰਤੀਮਾਨ ਕਰਨ ਤੋਂ ਵੱਧ ਕੁਝ ਨਹੀਂ ਕਰਦਾ।

ਸਾਹਿਤ ਦੇ ਪ੍ਰਵਾਹ ਨੂੰ ਜੀਵਨ ਦੇ ਵਿਸ਼ਾਲ ਵਹਿਣ ਨਾਲੋਂ ਨਿਖੇੜਨ ਦਾ ਯਤਨ ਕਰਦੇ ਹੋਏ ਸਰਦਾਰ ਪ੍ਰੀਤਮ ਸਿੰਘ ਵਿਅਕਤੀਵਾਦੀ ਵਿਚਾਰਧਾਰਾ ਦੀ ਓਟ ਲੈਂਦੇ ਹੋਏ ਲਿਖਦੇ ਹਨ, "ਸਾਹਿਤ ਤੇ ਕਲਾ ਵਿਅਕਤੀਗਤ ਕਿਰਿਆ ਹੈ। ਕਵਿਤਾ, ਨਾਵਲ, ਕਹਾਣੀ, ਨਾਟਕ ਵਿਅਕਤੀ

ਦੀ ਘਾਲਣਾ ਆਸਰੇ ਜਨਮ ਲੈਂਦੇ ਹਨ ।......ਸਾਹਿਤ ਤੇ ਕਲਾ ਦੇ ਖੇਤਰ ਵਿਚ ਅਸੀਂ ਵਿਅਕਤੀ ਦੀਆਂ ਸਮੱਸਿਆਵਾਂ ਅਤੇ ਉਸ ਦੇ ਮਨ ਅੰਦਰ ਵਸ ਰਹੀ ਦੁਨੀਆਂ ਨੂੰ ਦਰਸਾਉਂਦੇ ਹਾਂ । ਸਾਹਿਤ ਵਿਅਕਤੀ ਦੇ ਮਨੋਭਾਵਾਂ ਦਾ ਅਧਿਅਨ ਕਰਦਾ ਹੈ ਨਾ ਕਿ ਕਿਸੇ ਸ਼੍ਰੇਣੀ ਦਾ ।"

ਇਸ ਵਿਚ ਕੋਈ ਸੰਦੇਹ ਨਹੀਂ ਕਿ ਸਾਹਿਤ ਕਿਸੇ ਵਿਅਕਤੀ ਦੀ ਘਾਲਣਾ ਦਾ ਫਲ ਹੁੰਦਾ ਹੈ । ਪਰੰਤੂ ਇਹ ਵਿਅਕਤੀ ਸਮਾਜਕ ਵਿਅਕਤੀ ਹੁੰਦਾ ਹੈ ਤੇ ਜਿਹੜਾ ਵਿਅਕਤੀ ਸਾਹਿਤ ਦਾ ਪਾਤਰ ਹੁੰਦਾ ਹੈ ਉਹ ਵੀ ਆਪਣੀ ਸਮਾਜਕ ਨੌਈਅਤ ਤੋਂ ਸੁਰਖਰੂ ਨਹੀਂ ਹੁੰਦਾ । ਸਾਹਿਤਕਾਰ ਆਪਣਾ ਸਮੂਹ ਅਨੁਭਵ ਸਮਾਜਿਕ ਜੀਵਨ ਵਿਚੋਂ ਹੀ ਗ੍ਰਹਣ ਕਰਦਾ ਹੈ ਅਤੇ ਮਨੁੱਖ ਮਾਤਰ ਸਮੂਹ ਸਭਿਆਚਾਰਕ ਵਿਰਸੇ ਦਾ ਸਾਹਿਤਕਾਰ ਦੀ ਪ੍ਰੀਭਾਸ਼ਾ ਨੂੰ ਡੌਲਣ ਵਿਚ ਬੜਾ ਰੋਲ ਹੁੰਦਾ ਹੈ । ਜੇ ਸਾਹਿਤਕਾਰ ਨੂੰ ਜਨਮ ਤੋਂ ਹੀ ਉਹਦੇ ਸਮਾਜੀ ਪ੍ਰਸੰਗ ਨਾਲੋਂ ਨਿਖੇੜ ਲਿਆ ਜਾਵੇ ਤਾਂ ਉਹਦੀ ਹੈਸੀਅਤ ਚੌਪਾਏ ਜਾਨਵਰ ਤੋਂ ਵੱਧ ਕੁਝ ਨਹੀਂ ਰਹਿ ਜਾਂਦੀ । ਮਾਰਕਸਵਾਦ ਵਿਅਕਤੀ ਦੀ ਸਮਾਜਕ ਪ੍ਰਸੰਗ ਵਿਚ ਦੇਣ ਨੂੰ ਪ੍ਰਵਾਨ ਕਰਦਾ ਹੈ । ਇਹ ਵਿਅਕਤੀ ਨਹੀਂ ਸਗੋਂ ਵਿਅਕਤੀ-ਪੂਜਾ ਦਾ ਵਿਰੋਧ ਕਰਦਾ ਹੈ। ਇਹ ਵਿਅਕਤੀ-ਪੂਜਾ ਭਾਵੇਂ ਮਾਰਕਸਵਾਦ ਦੇ ਸਮਰਥਕਾਂ ਵਲੋਂ ਕੀਤੀ ਜਾਂਦੀ ਹੋਵੇ ਜਾਂ ਇਸ ਦੇ ਵਿਰੋਧੀਆਂ ਵਲੋਂ । ਪ੍ਰੀਤਮ ਸਿੰਘ ਹੋਰਾਂ ਦਾ ਦਾਅਵਾ ਹੈ ਕਿ "ਸਾਹਿਤ ਤੇ ਕਲਾ ਦੇ ਖੇਤਰ ਵਿਚ ਅਸੀਂ ਵਿਅਕਤੀ ਦੀਆਂ ਸਮੱਸਿਆਵਾਂ ਅਤੇ ਉਹਦੇ ਮਨ ਅੰਦਰ ਵਸ ਰਹੀ ਦੁਨੀਆਂ ਨੂੰ ਦਰਸਾਉਂਦੇ ਹਾਂ ।" ਪਰੰਤੂ ਕੀ ਸਾਹਿਤ ਜਾਂ ਕਲਾ ਲਈ ਵਿਅਕਤੀ ਦੀ ਥਾਂ ਕਿਸੇ ਲਹਿਰ ਦਾ ਚਿਤਰਣ ਵਿਵਰਜਿਤ ਹੈ ? ਕੀ "ਮਨ ਅੰਦਰਲੀ" ਦੁਨੀਆਂ ਨੂੰ ਬਾਹਰਲੇ ਜਗਤ ਨਾਲੋਂ ਪੁਰਾਣੇ ਭਾਂਤ ਨਿਖੇੜ ਕੇ ਸਹੀ ਤਰ੍ਹਾਂ ਚਿੱਤਰ ਸਕਣਾ ਸੰਭਣ ਹੈ ?

ਸੁਆਦ ਦੀ (ਕਿ ਹਾਸੇ ਦੀ ?) ਗੱਲ ਤਾਂ ਇਹ ਹੈ ਕਿ ਪ੍ਰੀਤਮ ਸਿੰਘ ਹੋਰੀਂ ਸਾਹਿਤ ਤੇ ਜੀਵਨ ਬਾਰੇ ਆਪਣੀਆਂ ਧਾਰਨਾਵਾਂ ਦੀ ਪੁਸ਼ਟੀ ਕਰਨ ਲਈ ਗੋਰਕੀ ਦਾ ਸਹਿਯੋਗ ਪ੍ਰਾਪਤ ਕਰਦੇ ਹਨ । ਬੜਾ ਹੀ ਅਜੀਬ ਸਹਿਯੋਗ ਹੈ । ਵਾਧੂ ਵਿਸਤਾਰ ਵਿਚ ਨਾ ਪੈਂਦੇ ਹੋਏ ਅਸੀਂ ਪ੍ਰੀਤਮ ਸਿੰਘ ਹੋਰਾਂ ਦੇ ਸਾਹਿਤ ਤੇ ਜੀਵਨ ਬਾਰੇ ਵਿਚਾਰਾਂ ਦਾ ਖੰਡਨ ਕਰਨ ਲਈ ਉਨ੍ਹਾਂ ਦੇ "ਸਹਿਯੋਗੀ" ਦੀ ਹੀ ਪ੍ਰਮਾਣੀਕ ਰਚਨਾ "ਜੀਵਨ ਤੇ ਸਾਹਿਤ" ਵਿਚੋਂ ਕੁਝ ਟੂਕਾਂ ਪੇਸ਼ ਕਰਦੇ ਹਾਂ :

"ਲੋਕ ਕੇਵਲ ਸਾਰੀਆਂ ਪਦਾਰਥਕ ਕੀਮਤਾਂ ਦੀ ਰਚਣਹਾਰ ਸ਼ਕਤੀ ਹੀ ਨਹੀਂ ਸਗੋਂ ਰੂਹਾਨੀ ਕੀਮਤਾਂ ਦੇ ਇਕੋ ਇਕ ਸੋਮੇ ਵੀ ਲੋਕ ਹਨ । ਸਮੇਂ, ਸੁੰਦਰਤਾ ਤੇ ਪ੍ਰਤਿਭਾ ਦੇ ਸੱਚੇ ਵਿਚ ਢਲੇ ਇਹ ਲੋਕ ਸਮੁਚੇ ਤੌਰ ਤੇ ਉੱਚ ਕੋਟੀ ਦੇ ਮੋਢੀ ਫਿਲਾਸਫਰ ਤੇ ਕਵੀ ਹਨ—ਜੀਵਨ ਦੀ ਸਾਰੀ ਕਵਿਤਾ, ਦੁਨੀਆਂ ਦੇ ਸਮੁਚੇ ਦੁਖਾਂਤ ਅਤੇ ਦੁਖਾਂਤਾਂ ਦੇ ਦੁਖਾਂਤ ਸਮੂਚੇ ਸਭਿਆਚਾਰ ਦੇ ਇਤਿਹਾਸ ਨੂੰ ਰਚਣ ਵਾਲੇ ।" ਪੰਨਾ 99.

"ਜੀਵਨ ਤੇ ਰਚਨਾ ਇਕ ਦੂਜੇ ਤੋਂ ਨਿਖੇੜੇ ਹੀ ਨਹੀਂ ਜਾ ਸਕਦੇ ।" ਪੰਨਾ 108

"ਇਥੋਂ ਤਕ ਕਿ ਲੋਕ ਰਾਜ ਦੇ ਵਿਰੋਧੀ ਮੋਨੀਏ ਨੇ ਵੀ ਆਪਣੀ ਪੁਸਤਕ ਦੇ ਅੰਤ ਵਿਚ ਇਹ ਲਿਖਿਆ ਹੈ......ਕਲਾ ਤੇ ਲੋਕ ਇਕੱਠੇ ਹੀ ਵਿਗਸਦੇ ਹਨ ਅਤੇ ਇਕੱਠੇ ਹੀ ਪ੍ਰਵਾਨ ਚੜ੍ਹਦੇ ਹਨ...।" ਪੰਨਾ 116

"ਹੁਣ ਸਮਾਂ ਆ ਗਿਆ ਹੈ ਫਿਲਸਟੀਨ ਸ਼੍ਰੇਣੀ ਇਹ ਗੱਲ ਮੰਨ ਜਾਵੇ ਕਿ ਯੁਗਾਂ ਦੀ ਦਾਤ ਇਸ ਦੇ ਆਪਣੇ ਮਨ ਦੀ ਚਾਰ ਦੀਵਾਰੀ ਤੋਂ ਬਾਹਰ ਹੀ ਸੰਭਾਲੀ ਗਈ ਹੈ ।" ਪੰਨਾ 137

"ਸਾਡਾ ਸਾਹਿਤ ਸਾਡਾ ਮਾਣ ਹੈ। ਇਹ ਸਾਡੀ ਕੌਮ ਦੀ ਵਧੀਆ ਤੋਂ ਵਧੀਆ ਕਿਰਤ ਹੈ।" ਪੰਨਾ 163

"ਕਿਰਤ ਦੀ ਦੁਨੀਆਂ ਨੂੰ ਇਨਕਲਾਬ ਦੀ ਲੋੜ ਦਾ ਗਿਆਨ ਹੋ ਗਿਆ ਹੈ। ਸਾਹਿਤ ਦਾ ਫਰਜ਼ ਹੈ ਕਿ ਇਨਕਲਾਬ ਲਈ ਉਠੇ ਬੰਦਿਆਂ ਦੀ ਸਹਾਇਤਾ ਕਰੇ।" ਪੰਨਾ 241

ਇਨ੍ਹਾਂ ਟੂਕਾਂ ਦੇ ਅਧਿਅਨ ਤੋਂ ਸਹਿਜੇ ਹੀ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਪ੍ਰੀਤਮ ਸਿੰਘ ਹੋਰੀਂ ਗੋਰਕੀ ਦੇ ਸਾਹਿਤ, ਲੋਕਾਂ ਤੇ ਜੀਵਨ ਪ੍ਰਤੀ ਰਵੱਈਏ ਨੂੰ ਸਮਝਣ ਤੋਂ ਅਸਮਰਥ ਰਹੇ ਹਨ।

ਅਸੀਂ ਅਰੰਭ ਵਿਚ ਹੀ ਸੰਕੇਤ ਕਰ ਆਏ ਹਾਂ ਕਿ ਪ੍ਰੀਤਮ ਸਿੰਘ ਹੋਰਾਂ "ਸ਼੍ਰੇਣੀ ਘੋਲ ਤੇ ਸਾਹਿਤ" ਦੇ ਮੁਖ ਸਿਰਲੇਖ ਹੇਠ ਕਈ ਮਹੱਤਵ ਪੂਰਨ ਨੁਕਤਿਆਂ ਬਾਰੇ ਸਵਾਲ ਉਠਾਏ ਹਨ। ਚੰਗਾ ਹੋਵੇ ਜੇ ਉਹ ਇਨ੍ਹਾਂ ਸਵਾਲਾਂ ਨੂੰ ਆਪਸ ਵਿਚ ਰਲਗੱਡ ਕਰਨ ਦੀ ਥਾਂ, ਹਰ ਇਕ ਬਾਰੇ ਵੱਖਰਾ ਵੱਖਰਾ ਲੇਖ ਲਿਖਣ। ਅਜਿਹਾ ਕਰਨ ਨਾਲ ਬਹਿਸ ਨੂੰ ਵਧੇਰੇ ਨਿਸਚਿਤ ਤੇ ਲਾਹੇਬੰਦ ਲੀਹਾਂ ਉਤੇ ਅਗਾਂਹ ਤੋਰਿਆ ਜਾ ਸਕਦਾ ਹੈ।

———

ਤ. ਰ. ਵਿਨੋਦ

# ਸਾਹਿਤ ਤੇ ਸ਼੍ਰੇਣੀ ਘੋਲ

ਜਦੋਂ ਕਿੱਲੇ ਤੇ ਬੱਧੀ ਗਾਂ ਨੂੰ ਰੱਜਵੇਂ ਪੱਠੇ ਨਹੀਂ ਪੈਂਦੇ; ਉਸ ਦੇ ਬੱਛਰੂ ਨੂੰ ਦੁਧ ਦੀਆਂ ਦੋ ਧਾਰਾਂ ਵੀ ਨਹੀਂ ਜੁੜਦੀਆਂ ; ਧਾਰ ਕੱਢ ਰੱਸਾ ਖੋਲ੍ਹ ਤੇ ਡੰਡਾ ਮਾਰ ਉਸ ਨੂੰ ਵੱਗ ਵਿਚ ਰਲਾ ਦਿਤਾ ਜਾਂਦਾ ਹੈ ਅਤੇ ਆਥਣੇ ਪਰਤੀ ਨੂੰ ਮੁੜ ਚੋਂ ਲਿਆ ਜਾਂਦਾ ਹੈ ਤਾਂ ਅਜਿਹੀ ਸਥਿਤੀ ਵਿਚ ਭੁੱਖ ਦੇ ਹੱਥੋਂ ਸਤੀ ਗਊ ਲਹਿ ਲਹਿ ਕਰਦੀਆਂ ਪੈਲੀਆਂ ਨੂੰ ਤਕ ਉਨ੍ਹਾਂ ਵਿਚ ਮੂੰਹ ਮਾਰਨ ਲੱਗ ਪੈਂਦੀ ਹੈ ਪਰ ਪੈਲੀਆਂ ਕਿਉਂਕਿ ਕਿਸੇ ਦੀ ਮਲਕੀਅਤ ਹੁੰਦੀਆਂ ਹਨ ਇਸ ਲਈ ਮਾਲਕ ਕਦ ਬਰਦਾਸ਼ਤ ਕਰਦਾ ਹੈ ਕਿ ਉਸ ਦੀਆਂ ਪੈਲੀਆਂ ਵਿਚ ਕਿਸੇ ਦਾ ਡੰਗਰ ਪਸ਼ੂ ਉਜਾੜਾ ਪਾਵੇ। ਉਹ ਆਪਣੀ ਪੈਲੀ ਨੂੰ ਕੰਡਿਆਲੀ ਵਾੜ ਕਰਦਾ ਹੈ, ਪੈਲੀ ਦੀ ਰਾਖੀ ਕਰਦਾ ਹੈ। ਗਾਂ ਨੂੰ ਫੜ ਫਾਟਕ ਦੇ ਆਉਂਦਾ ਹੈ, ਪੰਚਾਇਤ ਜਾਂ ਈਲੇ ਕਬੀਲੇ ਦਾ ਇਕੱਠ ਕਰ ਗਾਂ ਦੇ ਮਾਲਕ ਨੂੰ ਝਾੜਾਂ ਪਾਉਂਦਾ ਹੈ ਅਤੇ ਸਜ਼ਾ ਦੁਆਉਂਦਾ ਹੈ। ਨਿੱਤ ਦੇ ਜੁਰਮਾਨਿਆਂ ਤੇ ਸਮਾਜਿਕ ਨਮੋਸ਼ੀ ਤੋਂ ਬਚਣ ਲਈ ਗਾਂ ਦਾ ਮਾਲਕ ਗਾਂ ਦੇ ਗਲ ਵਿਚ ਡੈਹਾ ਪਾ ਦਿੰਦਾ ਹੈ। ਗਾਂ ਆਪਣੀ ਪੇਸ਼ ਨਾ ਜਾਂਦੀ ਵੇਖਕੇ ਦੁੱਧ ਚੜ੍ਹਾਉਣਾ ਸ਼ੁਰੂ ਕਰ ਦਿੰਦੀ ਹੈ, ਸਿਆਣਾ ਮਾਲਕ ਉਸ ਨੂੰ ਚਾਟ ਤੇ ਗਝਾ ਲੈਂਦਾ ਹੈ। ਪਰ ਭੋਖੜੇ ਦੀ ਮਾਰੀ ਗਾਂ ਉਤੇ ਇਹ ਹਰਬੇ ਕਦ ਤਕ ਚਲ ਸਕਦੇ ਹਨ। ਹੌਲੀ ਹੌਲੀ ਉਸ ਦਾ ਦੁੱਧ ਘਟਣਾ ਸ਼ੁਰੂ ਹੋ ਜਾਂਦਾ ਹੈ, ਘਰ ਵਾਲਿਆਂ ਨੂੰ ਉਹ ਵੱਢ ਖਾਣ ਨੂੰ ਪੈਂਦੀ ਹੈ ਅਤੇ ਜਦੋਂ ਮੌਕਾ ਮਿਲਦਾ ਹੈ, ਰੱਸਾ ਤੁੜਾ ਕਿੱਲਾ ਪੁਟ ਮੁੜ ਉਧਰ ਨੂੰ ਭੱਜ ਨਿਕਲਦੀ ਹੈ ਜਿਧਰ ਉਸ ਨੂੰ ਖੁਰਾਕ ਮਿਲਣ ਦੀ ਆਸ ਹੁੰਦੀ ਹੈ।

ਕੁਝ ਇਸ ਤਰ੍ਹਾਂ ਦੀ ਹਾਲਤ ਉਸ ਸਮਾਜ ਦੀ ਵੀ ਹੋ ਜਾਂਦੀ ਹੈ ਜਿਸ ਦਾ ਵਿਸ਼ੇਸ਼ ਨਿਜ਼ਾਮ ਆਪਣੇ ਮੈਂਬਰਾਂ ਦੀ ਭੁਖ ਦਾ ਇਲਾਜ ਨਹੀਂ ਕਰ ਸਕਦਾ। ਅਜਿਹੀ ਹਾਲਤ ਵਿਚ ਸਮਾਜ ਉਦੋਂ ਆਉਂਦਾ ਹੈ ਜਦੋਂ ਪੈਦਾਵਾਰੀ ਦੀਆਂ ਸ਼ਕਤੀਆਂ ਦੀ ਅੱਗੇ ਵੱਧਣ ਦੀ ਸੰਭਾਵਨਾ ਪੈਦਾ ਹੋ ਜਾਵੇ ਪਰ ਪੈਦਾਵਾਰੀ ਦੇ ਰਿਸ਼ਤੇ ਉਨ੍ਹਾਂ ਦੇ ਗਲ ਵਿਚ ਡੈਹਾ ਬਣਕੇ ਲਟਕ ਜਾਣ। ਅਜਿਹੀ ਅਵਸਥਾ ਵਿਚੋਂ ਅੱਜ ਦਾ ਪੂੰਜੀਵਾਦੀ ਸਮਾਜ ਲੰਘ ਰਿਹਾ ਹੈ। ਇਸ ਸਮਾਜ ਵਿਚ ਨਿੱਜੀ ਮੁਨਾਫੇ ਤੋਂ ਪਰੇਰਿਤ ਮੁਕਾਬਲੇ ਦੀ ਭਾਵਨਾ ਇਕ ਪਾਸੇ ਪੈਦਾਵਾਰੀ ਦੇ ਸੰਦਾਂ ਵਿਚ ਅਥਾਹ ਵਾਧਾ ਕਰਦੀ ਹੈ, ਦੂਸਰੇ ਪਾਸੇ ਇਹ ਨਿੱਜੀ ਮੁਨਾਫੇ ਦੀ ਭਾਵਨਾ ਹੀ ਪੂੰਜੀ ਨੂੰ ਕੁਝ ਇਕ ਹੱਥਾਂ ਵਿਚ ਕੇਂਦਰਿਤ ਕਰ ਦਿੰਦੀ ਹੈ। ਇਕ ਸਟੇਜ ਅਜਿਹੀ ਆ ਜਾਂਦੀ ਹੈ ਜਦੋਂ ਪੈਦਾਵਾਰੀ ਦੇ ਸੰਦਾਂ ਦੀ ਮਦਦ ਨਾਲ ਕੀਤੀ ਪੈਦਾਵਾਰ ਲਈ ਮੰਡੀ ਦੀ ਥੁੜ ਭਾਸਣ ਲੱਗ ਪੈਂਦੀ ਹੈ। ਅਜਿਹੀ ਹਾਲਤ ਵਿਚ ਪਹਿਲੋਂ ਮੌਜੂਦ ਪੈਦਾਵਾਰੀ ਦੇ ਸੰਦਾਂ ਦੀ ਵਰਤੋਂ ਘੱਟ ਹੋਣੀ ਸ਼ੁਰੂ ਹੋ ਜਾਂਦੀ ਹੈ। ਸੰਦਾਂ ਦਾ ਹੋਰ ਵਿਕਾਸ ਰੁਕ ਜਾਂਦਾ ਹੈ, ਸੰਦ ਵਰਤ ਕੇ ਪੈਦਾਵਾਰ ਕਰਨ ਵਾਲੀ ਕਿਰਤੀ ਸ਼੍ਰੇਣੀ ਬੇ-ਰੁਜ਼ਗਾਰੀ ਦਾ ਸ਼ਿਕਾਰ ਹੋ ਜਾਂਦੀ ਹੈ, ਮੰਡੀ ਦੇ ਵਿਸਤਾਰ ਲਈ ਦੂਸਰੇ ਦੇਸ਼ਾਂ ਨਾਲ ਲੜਾਈਆਂ ਕੀਤੀਆਂ ਜਾਂਦੀਆਂ ਹਨ, ਸੰਖੇਪ ਵਿਚ

ਸਮਾਜ ਦਾ ਪੈਦਾਵਾਰੀ ਦਾ ਢਾਂਚਾ ਸੰਕਟ-ਗ੍ਰਸਿਤ ਹੋ ਜਾਂਦਾ ਹੈ। ਸਮਾਜ ਦੀ ਇਸ ਆਰਥਕ ਅਵਸਥਾ ਅਨੁਸਾਰ ਹੀ ਲੋਕਾਂ ਦੇ ਪ੍ਰਸਪਰ ਰਿਸ਼ਤਿਆਂ ਵਿਚ ਵੀ ਫਰਕ ਪੈ ਜਾਂਦਾ ਹੈ। ਦਿਆਨਤ-ਦਾਰੀ, ਇਮਾਨਦਾਰੀ, ਹਮਦਰਦੀ ਅਤੇ ਇਨਸਾਨੀ ਕੀਮਤਾਂ ਸਭ ਵਿਚ ਗਿਰਾਵਟ ਆ ਜਾਂਦੀ ਹੈ। ਭੁੱਖ ਦੇ ਹੱਥੋਂ ਸਤੇ ਬੇਕਾਰ ਲੋਕ ਚੋਰੀਆਂ, ਡਾਕਿਆਂ, ਧੋਖਿਆਂ ਅਤੇ ਫਰੇਬਾਂ ਉਤੇ ਉਤਰ ਆਉਂਦੇ ਹਨ, ਇਕ ਆਪਾ ਧਾਪੀ ਸਮਾਜ ਵਿਚ ਪੈ ਜਾਂਦੀ ਹੈ। ਜੁਰਮ ਅਤੇ ਗੁਨਾਹਾਂ ਦਾ ਬੋਲ ਬਾਲਾ ਹੁੰਦਾ ਹੈ ਅਤੇ ਮਨੁੱਖ ਮਨੁੱਖ ਦਾ ਵੈਰੀ ਹੋ ਨਿਬੜਦਾ ਹੈ।

ਸਮਾਜ ਨੂੰ ਇਸ ਸੰਕਟ-ਗ੍ਰਸਤ ਅਵਸਥਾ ਵਿਚੋਂ ਕੱਢਣ ਦਾ ਇਕੋ ਇਕ ਤਰੀਕਾ ਇਹ ਹੁੰਦਾ ਹੈ ਕਿ ਪੈਦਾਵਾਰੀ ਦੀਆਂ ਸ਼ਕਤੀਆਂ ਤੋਂ ਪਛੜੇ ਸਮਾਜਕ ਰਿਸ਼ਤਿਆਂ ਨੂੰ ਬਦਲਕੇ ਪੈਦਾਵਾਰੀ ਦੀਆਂ ਸ਼ਕਤੀਆਂ ਦੇ ਅਨੁਕੂਲ ਸਮਾਜਕ ਰਿਸ਼ਤਿਆਂ ਦੀ ਸਿਰਜਣਾ ਕੀਤੀ ਜਾਏ। ਜਿਹੜੇ ਲੋਕ ਸਮਾਜੀ ਵਿਕਾਸ ਦੇ ਇਸ ਵਿਗਿਆਨਕ ਸਿਧਾਂਤ ਨੂੰ ਸਮਝ ਲੈਂਦੇ ਹਨ ਉਹ ਆਪਣੀ ਪ੍ਰਤਿਭਾ ਦੀ ਵਰਤੋਂ ਉਨ੍ਹਾਂ ਸ਼ਕਤੀਆਂ ਨੂੰ ਜਥੇਬੰਦ ਕਰਨ ਲਈ ਕਰਦੇ ਹਨ, ਸਮਾਜਿਕ ਰਿਸ਼ਤਿਆਂ ਨੂੰ ਬਦਲਣਾ ਜਿਨ੍ਹਾਂ ਦਾ ਹਿੱਤ ਹੁੰਦਾ ਹੈ ਅਤੇ ਇਸੇ ਲਈ ਜਿਨ੍ਹਾਂ ਦੀ ਰਿਸ਼ਤਿਆਂ ਦੀ ਤਬਦੀਲੀ ਵਾਸਤੇ ਚਲੇ ਘੋਲ ਵਿਚ ਸ਼ਾਮਲ ਹੋਣ ਦੀ ਸੰਭਾਵਨਾ ਹੁੰਦੀ ਹੈ।

ਦੂਜੇ ਪਾਸੇ ਕਾਬਜ ਜਮਾਤ ਦਾ ਹਿੱਤ ਕਿਉਂਕਿ ਪੁਰਾਣੇ ਸਥਿਰ ਰਿਸ਼ਤਿਆਂ ਵਿਚ ਹੀ ਹੁੰਦਾ ਹੈ ਇਸ ਲਈ ਉਹ ਇਨ੍ਹਾਂ ਨੂੰ ਕਾਇਮ ਰੱਖਣ ਲਈ ਹੱਥ ਪੈਰ ਮਾਰਦੀ ਹੈ। ਇਉਂ ਸਮਾਜ ਵਿਚ ਇਕ ਲੜਾਈ ਛਿੜ ਪੈਂਦੀ ਹੈ ਜਿਸ ਨੂੰ ਸ਼੍ਰੇਣੀ ਘੋਲ ਕਿਹਾ ਜਾਂਦਾ ਹੈ।

ਇਹ ਘੋਲ ਕੇਵਲ ਅਮਲ ਦੇ ਮੈਦਾਨ ਵਿਚ ਹੀ ਨਹੀਂ ਚਲਦਾ ਸਗੋਂ 'ਚੇਤਨਾ' ਦੀ ਪੱਧਰ ਤੇ ਵੀ ਚਲਦਾ ਹੈ। ਸਾਹਿਤ 'ਚੇਤਨਾ' ਦੇ ਪ੍ਰਸਾਰ ਦਾ ਪ੍ਰਬਲ ਸਾਧਨ ਹੈ। ਇਹ ਜਨਰਲ ਚੇਤਨਾ ਦੇ ਕਿਸੇ ਅੰਗ ਨੂੰ ਬੌਧਿਕ ਪੱਧਰ ਤੇ ਹੀ ਨਹੀਂ ਪ੍ਰਸਾਰਦਾ ਸਗੋਂ ਉਸ ਅੰਗ ਨਾਲ ਜਜ਼ਬਾਤੀ ਸਾਂਝ ਵੀ ਪੁਆ ਜਾਂਦਾ ਹੈ। ਇਸ ਲਈ ਸਾਹਿਤ ਦੁਆਰਾ ਪ੍ਰਸਾਰਿਤ ਚੇਤਨਾ ਵਧੇਰੇ ਸ਼ਕਤੀਵਰ ਹੋ ਨਿਬੜਦੀ ਹੈ। ਦੂਸਰੇ ਸਾਹਿਤ ਦਾ ਚੇਤਨਾ ਪ੍ਰਸਾਰ ਦਾ ਤਰੀਕਾ ਕਿਉਂਕਿ ਸੁਹਜਮਈ ਹੁੰਦਾ ਹੈ ਅਤੇ ਸਾਹਿਤ ਅਮੂਰਤ ਸੰਕਲਪਾਂ ਨੂੰ ਮਨੁੱਖੀ ਸ਼ਖਸੀਅਤ ਦੇ ਚਿੱਤਰ ਦੁਆਰਾ ਮੂਰਤੀਮਾਨ ਕਰਦਾ ਹੈ ਇਸ ਲਈ ਪਾਠਕ ਜਾਂ ਸਰੋਤੇ ਨੂੰ ਕੋਈ ਸੰਕਲਪ ਗ੍ਰਹਿਣ ਕਰਨਾ ਵੀ ਸੌਖਾ ਹੋ ਜਾਂਦਾ ਹੈ। ਇਸ ਲਈ ਸਥਿਰ ਰਿਸ਼ਤਿਆਂ ਨੂੰ ਕਾਇਮ ਰੱਖਣਦੀਆਂ ਹਾਮੀ ਸ਼ਕਤੀਆਂ ਸਾਹਿਤ ਦੀ ਵਰਤੋਂ ਵੀ ਆਪਣੇ ਹਿੱਤ ਲਈ ਕਰਦੀਆਂ ਹਨ ਅਤੇ ਸਾਹਿਤ ਦੇ ਸਰੂਪ (nature) ਕਰਮ (function) ਅਤੇ ਕਰਤੱਵ (purpose) ਬਾਰੇ ਅਜਿਹੀਆਂ ਸਥਾਪਨਾਵਾਂ (formulations) ਦਿੰਦੀਆਂ ਹਨ ਜਿਨ੍ਹਾਂ ਨੂੰ ਕੋਈ ਸਿਰ ਫਿਰਿਆ ਪੱਖਬਾਜ਼ ਹੀ ਮੰਨਣ ਦੀ ਜੁਰਅਤ ਕਰ ਸਕਦਾ ਹੈ। ਅਜਿਹੀਆਂ ਸਥਾਪਨਾਵਾਂ ਵਿਚੋਂ ਇਕ ਇਹ ਹੈ ਕਿ ਸਾਹਿਤ 'ਵਿਅਕਤੀਗਤ ਕਿਰਿਆ ਹੈ।' ਇਸ ਸਥਾਪਨਾ ਦੀ ਵਿਆਖਿਆ ਵਜੋਂ ਕਿਹਾ ਜਾਂਦਾ ਹੈ ਕਿ ਸਾਹਿਤ ਵਿਅਕਤੀ ਸਿਰਜਦਾ ਹੈ ਇਸ ਲਈ ਵਿਅਕਤੀਗਤ ਕਿਰਿਆ ਹੋਈ। ਦੂਸਰੇ ਸਾਹਿਤ ਵਿਚ ਵਿਅਕਤੀ ਦਾ ਅਨੁਭਵ ਪੇਸ਼ ਕੀਤਾ ਜਾਂਦਾ ਹੈ ਅਰਥਾਤ ਸਾਹਿਤ ਦਾ ਵਿਸ਼ਾ ਵਿਅਕਤੀ ਦਾ ਅਨੁਭਵ ਹੁੰਦਾ ਹੈ। ਇਸ ਲਈ ਇਹ ਵਿਅਕਤੀਗਤ ਕਿਰਿਆ ਹੈ। ਤੀਸਰੇ ਸਾਹਿਤ ਦਾ ਰਸੀਆ ਵਿਅਕਤੀ ਹੁੰਦਾ ਹੈ। ਇਸ ਲਈ ਇਹ ਵਿਅਕਤੀਗਤ ਕਿਰਿਆ ਹੋਈ। ਸੰਖੇਪ ਵਿਚ ਸਾਹਿਤਕਾਰ, ਸਾਹਿਤ ਵਿਚ ਪੇਸ਼ ਸ਼ਖਸੀਅਤ ਅਤੇ ਪਾਠਕ ਕਿਉਂਕਿ 'ਵਿਅਕਤੀ' ਹੁੰਦੇ

ਹਨ ਇਸ ਲਈ ਸਾਹਿਤ ਦਾ ਸਮਾਜ ਨਾਲ ਕੋਈ ਸੰਬੰਧ ਨਹੀਂ । ਜੇ ਸਮਾਜ ਨਾਲ ਸੰਬੰਧ ਨਹੀਂ ਤਾਂ ਸਮਾਜ ਵਿਚ ਚਲ ਰਹੇ ਸ਼ਰੇਣਿਕ ਘੋਲ ਨਾਲ ਵੀ ਇਸ ਦਾ ਕੋਈ ਸੰਬੰਧ ਨਹੀਂ । ਇਸ ਲਈ ਮਾਰਕਸਵਾਦੀ ਫਲਸਫੇ ਤੋਂ ਪ੍ਰਭਾਵਿਤ ਜਿਹੜੇ ਸਾਹਿਤਕਾਰ ਸਾਹਿਤ ਨੂੰ ਸਮਾਜੀ ਤਰੱਕੀ ਵਾਸਤੇ ਵਰਤਣ ਦੀ ਗੱਲ ਕਰਦੇ ਹਨ, ਉਹ ਗਲਤ ਹਨ ।

ਸਾਹਿਤ ਅਤੇ ਵਿਅਕਤੀ ਵਿਚਕਾਰ ਜਿਸ ਉਪਰਲੇ ਰਿਸ਼ਤੇ ਦੀ ਗੱਲ ਇੰਨ੍ਹਾਂ ਕੱਚ-ਘਰੜ ਵਿਦਵਾਨਾਂ ਦੁਆਰਾ ਚਲਾਈ ਜਾਂਦੀ ਹੈ, ਉਸ ਦਾ ਮੂਲ ਆਧਾਰ 'ਵਿਅਕਤੀ' ਦੇ ਸਹੀ ਸਰੂਪ ਦੀ ਬੇ ਸਮਝੀ ਹੈ । ਅਜਿਹੇ ਲੋਕ 'ਵਿਅਕਤੀ' ਦੇ ਸਰੂਪ, ਉਸ ਦੀ ਬਣਤਰ, ਉਸ ਦੀ ਸੰਚਾਲਕ ਸ਼ਕਤੀ ਆਦਿ ਬਾਰੇ ਜਿਹੜੀ ਧਾਰਨਾ ਬਣਾਉਂਦੇ ਹਨ, ਉਹ ਵਿਅਕਤੀ ਨੂੰ ਉਸ ਦੇ ਸਮਾਜਿਕ ਪ੍ਰਕਰਣ ਵਿਚੋਂ ਅਲੱਗ ਕਰਕੇ, ਉਸ ਨੂੰ 'ਨਿਰਪੇਖ ਸੱਤਾ' (absolute entity) ਦੇ ਰੂਪ ਵਿਚ ਆਪਣੇ ਵਿਸ਼ੁਧ ਚਿੰਤਨ (pure thought) ਦਾ ਵਿਸ਼ਾ ਬਣਾਕੇ ਬਣਾਉਂਦੇ ਹਨ। ਇਸ ਲਈ ਉਹ ਵਿਅਕਤੀ ਦੀ ਅਸਲੀਅਤ ਦੀ ਵਿਆਖਿਆ ਵੀ ਸਹੀ ਨਹੀਂ ਕਰ ਸਕਦੇ ਜਿਸ ਕਰਕੇ ਉਹ ਸਾਹਿਤ ਵਿਚ ਪੇਸ਼ 'ਅਨੁਭਵ' ਨੂੰ ਵਿਅਕਤੀ ਅਤੇ ਸਮਾਜ ਦੇ ਨਿਰਾਧਾਰ ਝਗੜੇ ਵਿਚ ਵੰਡ ਦਿੰਦੇ ਹਨ । ਇਤਿਹਾਸਕ ਪ੍ਰਕਰਣ ਵਿਚ ਰੱਖਕੇ ਵਿਅਕਤੀ ਨੂੰ ਵੇਖਿਆਂ ਅਜਿਹਾ ਕੋਈ ਮਸਲਾ ਹੀ ਖੜਾ ਨਹੀਂ ਹੁੰਦਾ ਅਤੇ ਸਾਹਿਤ ਵਿਚ ਪੇਸ਼ ਅਨੁਭਵ ਦੇ ਵਿਅਕਤੀਗਤ ਜਾਂ ਸਮਾਜਕ ਹੋਣ ਦਾ ਸਵਾਲ ਆਪਣੇ ਆਪ ਨਿਪਟ ਜਾਂਦਾ ਹੈ । ਪਰੰਤੂ ਬੁਰਜੁਆਜ਼ੀ ਦਾ ਕਿਉਂਕਿ ਇਸ ਵਿਚ ਹਿਤ ਹੈ ਕਿ ਉਹ ਅਜਿਹੇ ਨਿਰਾਧਾਰ ਮਸਲੇ ਖੜੇ ਕਰਕੇ ਲੋਕ ਚੇਤਨਾ ਨੂੰ ਗੁਮਰਾਹ ਕਰੇ ਇਸ ਲਈ ਉਹ ਕਈ ਵਾਰੀ ਅਸਲੀਅਤ ਨੂੰ ਸਮਝਦੀ ਹੋਈ ਸਮਾਜੀ ਵਿਕਾਸ ਦੇ ਇਕ ਖਾਸ ਮੋੜ ਤੇ ਆਕੇ ਉਸ ਨੂੰ ਵਿਗਾੜ ਕੇ ਪੇਸ਼ ਕਰਦੀ ਹੈ ਅਤੇ ਅਣਗਿਣਤ ਸਾਹਿਤਕਾਰ ਅਤੇ ਕਲਾਕਾਰ ਇਸ ਵਿਗੜੀ ਅਸਲੀਅਤ ਨੂੰ ਸਹੀ ਸਮਝ ਬੁਰਜੁਆਜ਼ੀ ਦੀ ਹਿੱਤ ਪੂਰਤੀ ਅਚੇਤ ਭਾਂਤ ਹੀ ਕਰ ਜਾਂਦੇ ਹਨ ।

ਵਿਅਕਤੀ ਦੇ ਸਰੂਪ ਦੀ ਪ੍ਰਥਮ ਵਿਆਖਿਆ ਸਾਡੇ ਅਧਿਆਤਮਕ ਆਗੂਆਂ ਨੇ ਕੀਤੀ ਹੈ । ਉਨ੍ਹਾਂ ਅਨੁਸਾਰ ਕੁਦਰਤ ਅਤੇ ਮਨੁਖ ਜੋ ਕਿ ਕੁਦਰਤ ਦਾ ਹੀ ਇਕ ਅੰਗ ਹੈ ਦੀ ਸੰਚਾਲਕ ਸ਼ਕਤੀ ਕੁਦਰਤ ਤੋਂ ਬਾਹਰੀ ਹੈ ਅਤੇ ਇਸ ਦੀ ਨਿਰਪੇਖ ਸੱਤਾ ਹੈ । ਵਿਅਕਤੀ ਇਸ ਨਿਰਪੇਖ ਸੱਤਾ ਤੋਂ ਟੁੱਟਿਆ ਹੋਇਆ ਹੈ ਜਿਸ ਕਰਕੇ ਉਹ ਦੁਖੀ ਹੈ । ਵਿਅਕਤੀ ਦੇ ਦੁਖ ਸੁਖ ਦਾ ਕਾਰਨ ਸਮਾਜ ਨਹੀਂ ਸਗੋਂ ਆਪਣੇ ਅਸਲੇ ਨਾਲੋਂ ਨਿਖੜਿਆ ਹੋਣਾ ਹੈ । ਅਸਲੇ ਨਾਲ ਮੇਲ ਹੀ ਵਿਅਕਤੀ ਦੀ ਨਿਜਾਤ ਹੈ ਅਤੇ ਇਹ ਮੇਲ ਵਿਅਕਤੀ ਦੀ 'ਮੌਤ' ਨਾਲ ਹੀ ਹੋ ਸਕਦਾ ਹੈ। ਸੋ ਜਿਉਂਦੇ ਵਿਅਕਤੀ ਦੀ ਨਿਜਾਤ ਦਾ ਕੋਈ ਰਾਹ ਹੈ ਨਹੀਂ ।

ਵਿਗਿਆਨਕ ਤਰੱਕੀ ਦੀ ਮਦਦ ਨਾਲ ਕੁਦਰਤ ਦੇ ਅਸੂਲਾਂ ਦੀ ਸਮਝ ਅਤੇ ਅਸੂਲਾਂ ਅਨੁਸਾਰ ਕੁਦਰਤ ਉਤੇ ਕਾਬੂ ਪਾਉਣ ਦੀ ਸਮਰਥਾ ਦੀ ਪ੍ਰਾਪਤੀ ਤੋਂ ਪਹਿਲਾਂ ਵਿਅਕਤੀ ਦੀ ਚੇਤਨਾ ਦਾ ਅਜਿਹੀ ਸੋਚ ਪ੍ਰਧਾਨ ਅੰਗ ਸੀ ਅਤੇ ਸੁਭਾਵਿਕ ਵੀ। ਪਰੰਤੂ ਅਠਾਰਵੀਂ ਸਦੀ ਵਿਚ ਜਦੋਂ ਬੁਰਜੁਆਜ਼ੀ ਫਿਉਡਲ ਦੇ ਮੁਕਾਬਲੇ ਵਿਚ ਵਿਕਾਸਸ਼ੀਲ ਰੋਲ ਅਦਾ ਕਰ ਰਹੀ ਸੀ, ਉਦੋਂ ਵਿਗਿਆਨਕਾਂ ਨੇ ਕੁਦਰਤ ਦੇ ਅਸੂਲ ਲੱਭਣ ਵਿਚ ਢੇਰ ਵਿਕਾਸ ਕੀਤਾ । ਕੁਦਰਤੀ ਅਸੂਲਾਂ ਅਨੁਸਾਰ ਉਨ੍ਹਾਂ ਨੇ ਵਿਅਕਤੀ ਦੀ ਵਿਆਖਿਆ ਦੇ ਵੀ 'ਕੁਦਰਤੀ ਅਸੂਲ' ਲੱਭਣ ਦਾ ਯਤਨ ਕੀਤਾ। ਅਜਿਹਾ ਯਤਨ ਭਾਵੇਂ ਵਿਅਕਤੀ ਦੀ ਅਸਲੀਅਤ ਤਕ ਨਾ ਪਹੁੰਚ ਸਕਿਆ ਪਰੰਤੂ ਇਸ ਨੇ

ਵਿਆਖਿਆ ਕਰਨ ਦੀ ਪਿਰਤ ਪਾਈ। ਆਪਣੇ ਨਿਘਾਰ ਦੇ ਦੌਰ ਵਿਚ ਬੁਰਜੁਆਜ਼ੀ ਆਪਣੇ ਦੁਆਰਾ ਹੀ ਰੱਦ ਕੀਤੀਆਂ ਧਾਰਨਾਵਾਂ ਨੂੰ ਮੁੜ ਸੁਰਜੀਤ ਕਰ ਰਹੀ ਹੈ। ਬਹੁਤ ਸਾਰੇ ਪੋਪ, ਪਾਦਰੀ ਅਤੇ ਯੋਗੀ ਵਰਤਮਾਨ ਸਮਾਜ ਦੇ ਮਸਲੇ ਦਾ ਹੱਲ ਮੁੜ ਵਿਅਕਤੀ ਦੀ 'ਅਧਿਆਤਮਕ ਅਸਲੀਅਤ' ਵਿਚ ਲੱਭਣ ਲੱਗ ਪਏ ਹਨ। ਸਾਹਿਤ ਵਿਚ ਪੇਸ਼ ਅਨੁਭਵ ਨੂੰ ਅਧਿਆਤਮਕ ਰੰਗ ਦਿਤਾ ਜਾ ਰਿਹਾ ਹੈ ਅਤੇ ਵਿਅਕਤੀ ਦੀ 'ਹੋਂਦ' ਦਾ ਇਕੋ ਇਕ ਮਨੋਰਥ ਅਸਲੇ ਨਾਲ ਜੁੜਨ ਵਿਚ ਦੱਸਿਆ ਜਾ ਰਿਹਾ ਹੈ।

ਜਿਹੜੇ ਵਿਦਵਾਨ 'ਨਿਰਪੇਖ ਸੱਤਾ' ਵਿਚ ਵਿਸ਼ਵਾਸ਼ ਨਹੀਂ ਕਰਦੇ ਉਹ ਵਿਅਕਤੀ ਦੀ ਜੁਦੈਗੀ ਦੀ ਭਾਵਨਾ (spirit of alienation) ਨੂੰ ਉਸ ਦੇ ਸੁਭਾਅ ਦੀ ਅਟੱਲ ਹਕੀਕਤ ਦੇ ਰੂਪ ਵਿਚ ਪੇਸ਼ ਕਰਦੇ ਹਨ ਅਤੇ ਕਹਿੰਦੇ ਹਨ ਕਿ ਵਿਅਕਤੀ ਦੇ ਸੁਭਾਅ ਦੀ 'ਜੁਦੈਗੀ' ਅਟੱਲ ਹਕੀਕਤ ਹੋਣ ਕਰਕੇ ਵਿਅਕਤੀ ਅਤੇ ਸਮਾਜ ਵਿਚਲਾ ਵਿਰੋਧ ਵੀ ਅਟੱਲ ਹੈ ਅਤੇ ਵਿਅਕਤੀ ਸਾਹਿਤ ਵਿਚ ਇਸੇ 'ਅਟੱਲਤਾ' ਨੂੰ ਬਿਆਨ ਕਰਦਾ ਹੈ।

ਵਿਅਕਤੀ ਦੀ ਵਿਆਖਿਆ ਦਾ ਇਕ ਹੋਰ ਆਧਾਰ 'ਮਨੋਵਿਗਿਆਨਕ' ਹੈ ਜਿਹੜਾ ਸਾਡੇ ਕਚ-ਘਰੜ ਸਾਹਿਤਕਾਰਾਂ ਨੂੰ ਸਭ ਤੋਂ ਵੱਧ ਪਿਆਰਾ ਲੱਗਦਾ ਹੈ। ਇਸ ਸਿਧਾਂਤ ਤੋਂ ਪ੍ਰਭਾਵਤ ਉਹ ਵਿਅਕਤੀ ਨੂੰ ਕੁਝ ਇਕ ਜਮਾਂਦਰੂ 'ਪ੍ਰਵਿਰਤੀਆਂ' ਦਾ ਪੁਤਲਾ ਸਮਝਦੇ ਹਨ। ਇਹ ਪ੍ਰਵਿਰਤੀਆਂ ਵਿਅਕਤੀ ਦੀ 'ਅੰਦਰਲੀ ਦੁਨੀਆਂ' ਹਨ ਅਤੇ ਇਸ ਅੰਦਰਲੀ ਦੁਨੀਆਂ ਨੂੰ ਹੀ ਵਿਅਕਤੀ ਸਾਹਿਤ ਵਿਚ ਪੇਸ਼ ਕਰਦਾ ਹੈ।

ਇਸ 'ਅੰਦਰਲੀ ਦੁਨੀਆਂ' ਦਾ ਸਰੂਪ ਫਰਾਇਡ ਅਤੇ ਐਡਲਰ ਵਰਗੇ ਚਿੰਤਕਾਂ ਨੇ ਨਿਰਧਾਰਿਤ ਕੀਤਾ ਹੈ। ਉਨ੍ਹਾਂ ਦੇ ਮੱਤ ਅਨੁਸਾਰ ਵਿਅਕਤੀ ਕਾਮ, ਹਉਮੈ, ਕਬਜ਼ੇ ਆਦਿ ਦੀਆਂ ਮੂਲ ਪ੍ਰਵਿਰਤੀਆਂ ਦੁਆਰਾ ਸੰਚਾਲਿਤ ਹੁੰਦਾ ਹੈ। ਇਹ ਪ੍ਰਵਿਰਤੀਆਂ ਭਾਵੇਂ ਉਪਰੋਂ ਉਪਰੋਂ ਕੋਈ ਵੀ ਰੂਪ ਧਾਰਨ ਕਰ ਲੈਣ, ਆਪਣੇ ਮੂਲ ਰੂਪ ਵਿਚ ਉਵੇਂ ਹੀ ਰਹਿੰਦੀਆਂ ਹਨ ਅਤੇ ਵਿਅਕਤੀ ਦੇ ਵਤੀਰੇ ਨੂੰ ਅਚੇਤ ਤੌਰ ਤੇ ਸੰਚਾਲਿਤ ਕਰਦੀਆਂ ਹਨ। ਆਪਣੇ ਅਬਦਲ, ਸਥਾਈ ਅਤੇ ਨਿੱਜੀ ਸੁਭਾਅ ਕਾਰਨ ਇਹ ਪ੍ਰਵਿਰਤੀਆਂ ਸਮਾਜ ਵਿਚ ਬੱਝੇ ਵਿਅਕਤੀਆਂ ਵਿਚਕਾਰ 'ਅਟੱਲ ਵਿਰੋਧ' ਖੜਾ ਕਰਦੀਆਂ ਹਨ। ਬੁਰਜੁਆ ਸਮਾਜ ਦਾ ਵਰਤਮਾਨ ਸੰਕਟ, ਮੰਦਵਾੜਾ, ਬੇਰੁਜ਼-ਗਾਰੀ, ਭੁਖਮਰੀ ਅਤੇ ਅਸਮਾਨਤਾ ਆਦਿ ਦਾ ਮੂਲ ਕਾਰਨ ਇਹ ਮੂਲ ਪ੍ਰਵਿਰਤੀਆਂ ਹਨ। ਇਸ ਲਈ ਸਮਾਜ ਵਿਚ ਕਿਸੇ ਭਾਂਤ ਦਾ ਸ਼੍ਰੇਣਿਕ ਘੋਲ ਨਹੀਂ ਚਲ ਰਿਹਾ ਸਗੋਂ ਵਿਅਕਤੀ ਦੀਆਂ ਮੂਲ ਪ੍ਰਵਿਰਤੀਆਂ ਦਾ ਪ੍ਰਸਪਰ ਘੋਲ ਚਲ ਰਿਹਾ ਹੈ। ਸਾਹਿਤ ਵਿਚ ਵਿਅਕਤੀ ਇਸੇ ਘੋਲ ਨੂੰ ਦਰਸਾਉਂਦਾ ਹੈ।

ਵਿਅਕਤੀ ਦੀ ਇਕ ਹੋਰ ਵਿਆਖਿਆ ਜੀਵ-ਵਿਗਿਆਨਕ ਹੈ। ਜੀਵ ਵਿਗਿਆਨ ਅਨੁਸਾਰ ਜੀਵ ਅਤੇ ਕੁਦਰਤ ਦਾ ਸੰਘਰਸ਼ ਸਦੀਵੀ ਹੈ। ਇਸ ਸੰਘਰਸ਼ ਵਿਚ ਉਹੀ ਜੀਵ ਤਗਦਾ ਹੈ ਜਿਸ ਵਿਚ ਕੁਦਰਤ ਦੀਆਂ ਮਾਰੂ ਸ਼ਕਤੀਆਂ ਦਾ ਮੁਕਾਬਲਾ ਕਰਨ ਦੀ ਹਿੰਮਤ ਹੋਵੇ। ਕੁਦਰਤ ਦੇ ਇਸ 'ਯੋਗਤਮ ਹੀ ਜੀਉ ਸਕਦਾ ਹੈ' ਦੇ ਸਿਧਾਂਤ ਨੂੰ ਉਹ ਮਨੁਖ ਉਤੇ ਵੀ ਲਾਗੂ ਕਰਦੇ ਹਨ ਤੇ

ਕਹਿੰਦੇ ਹਨ ਕਿ ਵਿਅਕਤੀ ਨੂੰ ਆਪਣੀ 'ਹੋਂਦ' ਬਣਾਈ ਰੱਖਣ ਲਈ ਨਿਰੰਤਰ ਸੰਘਰਸ਼ ਕਰਨਾ ਪੈਂਦਾ ਹੈ। ਇਹ ਅਟੱਲ 'ਨਿੱਜੀ ਹੋਂਦ' ਦੀ ਹੀ ਭਾਵਨਾ ਹੈ ਜਿਹੜੀ ਵਿਅਕਤੀ ਸਾਹਿਤ ਵਿਚ ਪ੍ਰਗਟ ਕਰਦਾ ਹੈ। ਅਜਿਹੀ ਵਿਆਖਿਆ ਕਰਦੇ ਹੋਏ ਉਹ ਮਨੁੱਖ ਦੇ ਕੁਦਰਤ ਨਾਲ ਸੰਘਰਸ਼ ਦੇ ਰੂਪ ਨੂੰ ਅੱਖੋਂ ਉਹਲੇ ਕਰ ਦਿੰਦੇ ਹਨ।

ਵਿਅਕਤੀ ਦੇ ਸਰੂਪ ਬਾਰੇ ਉਪਰਲੇ ਤਿੰਨ ਦਰਸ਼ਨ ਹਨ ਜਿਹੜੇ ਬੁਰਜੂਆ ਵਿਦਵਾਨ ਆਮ ਵਰਤਦੇ ਹਨ। ਇਨ੍ਹਾਂ ਤਿੰਨਾਂ ਦਰਸ਼ਨਾਂ ਦੀ ਸਾਂਝੀ ਗੱਲ ਇਹ ਹੈ ਕਿ ਇਹ ਵਿਅਕਤੀ ਨੂੰ 'ਇਤਿਹਾਸਕ ਪ੍ਰਕਰਣ' ਵਿਚੋਂ ਨਿਖੇੜ ਕੇ ਵੇਖਦੇ ਹਨ ਅਤੇ ਵਿਅਕਤੀ ਦੇ ਜਮਾਂਦਰੂ ਸੁਭਾਅ ਵਿਚ ਜਿਹੜਾ ਪ੍ਰੀਵਰਤਨ ਆਉਂਦਾ ਰਹਿੰਦਾ ਹੈ ਉਸ ਦੀ ਵਿਆਖਿਆ ਪੇਸ਼ ਨਹੀਂ ਕਰ ਸਕਦੇ। ਵਿਅਕਤੀ ਨੂੰ ਇਤਿਹਾਸਕ ਤੌਰ ਤੇ ਸਮਝਣ ਦੀ ਅਸਮਰਥਾ ਕਾਰਨ ਇਹ ਵਿਦਵਾਨ ਇਕ ਪਾਸੇ ਵਿਅਕਤੀ ਦੀ ਸੰਚਾਲਕ ਸ਼ਕਤੀ ਦੀ ਅਸਲੀਅਤ ਨਹੀਂ ਸਮਝ ਸਕਦੇ, ਦੂਸਰੇ ਪਾਸੇ ਵਿਅਕਤੀ ਅਤੇ ਸਮਾਜ-ਵਿਚਲੇ ਰਿਸ਼ਤੇ ਦੇ ਵਾਸਤਵਿਕ ਸੁਭਾਅ ਦੇ ਗਿਆਨ ਤੋਂ ਕੋਰੇ ਰਹਿੰਦੇ ਹਨ। ਸਾਹਿਤ ਨੂੰ ਵਿਅਕਤੀ ਗਤ ਕਿਰਿਆ ਸਮਝਣ ਵਿਚ ਵੀ ਇਹੀ ਨੁਕਸ ਹੈ ਕਿ ਉਹ ਵਿਅਕਤੀ ਦੇ ਸਰੂਪ ਅਤੇ ਇਸ ਦੇ ਨਿਰਮਾਣ ਦੇ ਅਸੂਲਾਂ ਦੀ ਸਹੀ ਸਮਝ ਨਹੀਂ ਰੱਖਦੇ।

ਵਿਅਕਤੀ ਦੀ ਅਸਲੀਅਤ ਨੂੰ ਸਮਝਣ ਲਈ ਸਾਨੂੰ ਇਸ ਦੀ ਵਿਆਖਿਆ ਇਤਿਹਾਸਕ ਪ੍ਰਸੰਗ ਵਿਚ ਕਰਨੀ ਪਏਗੀ। ਹਰੇਕ ਨਸਲ ਦੀ ਮੁਢਲੀ ਬਾਈਲੋਜੀਕਲ ਲੋੜ ਨਸਲ ਦੇ ਤੁਰੇ ਰਹਿਣ ਦੀ ਹੈ। ਨਸਲ ਨੂੰ ਤੁਰਿਆ ਰੱਖਣ ਲਈ ਨਸਲ ਦੇ ਹਰੇਕ ਜੀਵ ਨੂੰ ਪ੍ਰਕਿਰਤੀ ਨਾਲ ਘੋਲ ਕਰਨਾ ਪੈਂਦਾ ਹੈ। ਪ੍ਰਕਿਰਤੀ ਨਾਲ ਘੋਲ ਕਰਦੇ ਹੋਇਆਂ ਜੀਵ ਦੀ ਆਪਣੀ ਸਮੁੱਚੀ ਬਾਇ-ਲੋਜੀਕਲ ਬਣਤਰ ਵੀ ਬਦਲਦੀ ਹੈ ਅਤੇ ਇਉਂ ਜੀਵ ਵਿਭਿੰਨ ਰੂਪ ਧਾਰਦਾ ਹੈ ਜਿਹੜੇ ਵਿਭਿੰਨ ਨਸਲਾਂ ਬਣਦੇ ਹਨ। ਅੱਗੋਂ ਹਰੇਕ ਨਸਲ ਜਦੋਂ ਪ੍ਰਕਿਰਤੀ ਨਾਲ ਘੋਲ ਵਿਚ ਜੁਟਦੀ ਹੈ ਤਾਂ ਉਸ ਦੀ ਵੀ ਬਾਇਲੋਜੀਕਲ ਬਣਤਰ ਬਦਲਦੀ ਹੈ। ਨਸਲ ਦੇ ਹਰੇਕ ਜੀਵ ਦੀ ਨਾ ਕੇਵਲ ਸਰੀਰਕ ਬਣਤਰ ਹੀ ਬਦਲਦੀ ਹੈ ਸਗੋਂ ਉਸ ਦੇ ਸਰੀਰ ਦਾ ਅੰਦਰਲਾ ਸਿਸਟਮ, ਉਸ ਦੇ ਅਨੁਭਵ ਇੰਦਰੇ, ਉਸ ਦੀਆਂ ਬਾਇਲੋਜੀਕਲ ਪ੍ਰਵਿਰਤੀਆਂ ਅਤੇ ਉਸ ਦੀ ਸੋਚ-ਸ਼ਕਤੀ ਵੀ ਪ੍ਰਕਿਰਤੀ ਨਾਲ ਘੋਲ ਕਰਨ ਲਈ ਲੋੜੀਂਦੇ ਰੂਪ ਵਿਚ ਢਲਦੇ ਹਨ।

ਇਉਂ ਖਾਸ ਕਿਸਮ ਦੇ ਕੁਦਰਤੀ ਹਾਲਾਤ ਵਿਚ ਜੀਵ ਨੇ ਲੱਖਾਂ ਵਰ੍ਹਿਆਂ ਅੰਦਰ ਮਨੁੱਖ ਦਾ ਰੂਪ ਧਾਰਨ ਕੀਤਾ ਹੈ। ਜੀਵ ਦੇ ਇਸ ਮਨੁੱਖ-ਰੂਪ ਦੀ ਬਾਇਲੋਜੀਕਲ ਬਣਤਰ ਅਜਿਹੀ ਹੈ ਕਿ ਇਸ ਦੀ ਨਸਲ ਜੀਉਂਦੀ ਤਦੇ ਰਹਿ ਸਕਦੀ ਹੈ ਜੇ ਇਹ ਆਪਣੇ ਆਪ ਨੂੰ ਕਿਸੇ ਸਮੂਹ ਵਿਚ ਬੰਨ੍ਹੇ। ਇਕੱਲਾ ਮਨੁਖ ਪਰਕਿਰਤੀ ਦੀਆਂ ਸ਼ਕਤੀਆਂ ਅਤੇ ਹੋਰ ਬਹੁਤ ਸਾਰੀਆਂ ਨਸਲਾਂ ਦੇ ਜੀਵਾਂ ਅੱਗੇ ਇਤਨਾ ਨਿਤਾਣਾ ਹੈ ਕਿ ਉਹ ਜਿਉਂਦਾ ਨਹੀਂ ਰਹਿ ਸਕਦਾ। ਸੋ ਇਹ ਮਨੁੱਖ ਦੀ ਨਸਲ ਤੋਰੀ ਰੱਖਣ ਲਈ ਇਕ ਅਨਿਵਾਰਿਤਾ ਹੈ ਜਿਸ ਤੋਂ ਉਹ ਖਹਿੜਾ ਨਹੀਂ ਛੁਡਾ ਸਕਦਾ। ਇਹ ਉਸ ਦੀ ਮਜਬੂਰੀ ਹੈ ਪਰੰਤੂ ਇਹੀ ਮਜਬੂਰੀ ਉਸ ਦੀ ਹੋਂਦ ਨੂੰ ਬਾਣਈ ਰੱਖਣ ਲਈ ਇਕ ਦਾਤ ਵੀ ਹੈ। ਸੋ ਪਹਿਲੀ ਗੱਲ ਤਾਂ ਇਹ ਬਣੀ ਕਿ ਮਨੁੱਖ ਦੇ ਜੀਉਣ ਲਈ ਸਮਾਜਕ ਰੂਪ ਵਿਚ ਬੱਝਣਾ ਅਨਿਵਾਰੀ ਹੈ।

ਮਨੁੱਖ ਦੇ ਸਮਾਜਿਕ ਰੂਪ ਵਿਚ ਬੱਝਣ ਦਾ ਮਤਲਬ ਹੈ ਕਿ ਮਨੁੱਖ ਨੂੰ ਆਪਣੀ ਨਿੱਜੀ

ਸ਼ਖਸੀਅਤ ਸਮਾਜਿਕ ਰੂਪ ਅਨੁਸਾਰ ਢਾਲਣੀ ਪਵੇਗੀ। ਉਸ ਜੀਆਂ ਬਾਇਲੋਜੀਕਲ ਪ੍ਰਵਿਰਤੀਆਂ ਅਜਿਹਾ ਰੂਪ ਅਪਣਾਉਣਗੀਆਂ ਜਿਹੜਾ ਸਮਾਜੀ ਕਾਨੂੰਨ ਅਧੀਨ ਬਹੁਤ ਸਾਰੇ ਮਨੁੱਖਾਂ ਨਾਲ ਮਿਲਕੇ ਚਲ ਸਕੇ। ਮਨੁੱਖ ਨੂੰ ਆਪਣਾ ਸਰੀਰ ਚਲਦਾ ਰੱਖਣ ਲਈ ਉਹੋ ਜਿਹੀ ਖੁਰਾਕ ਖਾਣੀ ਪਵੇਗੀ ਜਿਹੋ ਜਿਹੀ ਸਮਾਜ ਦੀ ਸਾਂਝੀ ਮਿਹਨਤ ਉਸ ਨੂੰ ਪੇਸ਼ ਕਰਦੀ ਹੈ। ਇਸ ਖੁਰਾਕ ਅਨੁਸਾਰ ਹੀ ਉਸ ਦਾ ਹਾਜ਼ਮਾ, ਉਸ ਦੇ ਸੁਆਦ ਬਣਦੇ ਹਨ। ਦੂਸਰੇ ਮਨੁੱਖ ਜਾਨਵਰਾਂ ਦੀ ਤਰ੍ਹਾਂ ਸਮਾਜ ਵਿਚ ਨਿਰਾ-ਪ੍ਰਵਿਰਤੀ-ਆਤਮਕ (instinctive) ਤੌਰ ਤੇ ਹੀ ਨਹੀਂ ਬੱਝਦਾ ਸਗੋਂ ਹੋਰ ਜਾਨਵਰਾਂ ਨਾਲੋਂ ਵੱਖਰੀ ਸ਼ਕਤੀ 'ਦਿਮਾਗ' ਦੀ ਵਰਤੋਂ ਕਰਨ ਕਰਕੇ ਉਹ ਚੇਤੰਨ ਭਾਂਤ ਵੀ ਆਪਣੇ ਇਸ ਯਤਨ ਵਿਚ ਸਫਲ ਹੁੰਦਾ ਹੈ। ਇਸ ਦਾ ਮਤਲਬ ਹੈ ਕਿ ਮਨੁੱਖੀ ਦਿਮਾਗ ਵਿਚ ਪੈਦਾ ਹੋਣ ਵਾਲੇ ਵਿਚਾਰ ਵੀ ਸਮਾਜੀ ਲੋੜਾਂ ਅਨੁਸਾਰ ਬਣਦੇ ਰਹਿੰਦੇ ਹਨ। ਸੋ ਮਨੁੱਖ ਦੀ ਸਰੀਰਕ ਬਣਤਰ ਇੰਦਰਿਆਵੀ ਬਣਤਰ, ਮਾਨਸਿਕ ਬਣਤਰ ਅਤੇ ਦਿਮਾਗੀ ਬਣਤਰ ਸੰਖੇਪ ਵਿਚ ਮਨੁੱਖ ਦਾ ਸਮੁੱਚਾ ਆਪਾ ਅਜੇਹਾ ਰੂਪ ਧਾਰਨ ਕਰਦਾ ਹੈ ਜਿਹੋ ਜਿਹਾ ਸਮਾਜ ਉਸ ਤੇ ਉਲਦਦਾ ਹੈ। ਮਨੁੱਖ ਇਸ ਨੂੰ ਚਾਹੇ ਜਾਂ ਨਾ ਚਾਹੇ, ਇਹ ਉਸ ਦੀ ਅਨਿਵਾਰਤਾ ਹੈ ਮਨੁੱਖ ਦੀ ਕੋਈ ਭਾਵਨਾ,ਸੋਚ, ਇੱਛਾ ਜਾਂ ਵਿਚਾਰ ਸਮਾਜ ਤੋਂ ਵੱਖਰਾ ਹੋ ਹੀ ਨਹੀਂ ਸਕਦਾ—ਇਹ ਅਟੱਲ ਨਿਯਮ ਹੈ।

ਅਸੀਂ ਪਹਿਲਾਂ ਆਖ ਚੁਕੇ ਹਾਂ ਕਿ ਮਨੁੱਖ ਅਜਿਹਾ ਬਾਇਲੋਜੀਕਲ ਲੋੜਾਂ ਦੇ ਅਧੀਨ ਕਰਦਾ ਹੈ, ਉਸ ਨੂੰ ਕਰਨਾ ਪੈਂਦਾ ਹੈ। ਲੋੜਾਂ ਦੀ ਪੂਰਤੀ ਲਈ ਮਨੁੱਖ ਕੁਦਰਤ ਨਾਲ ਘੋਲ ਕਰਦਾ ਹੈ। ਇਸ ਘੋਲ ਵਿਚ ਵੱਧ ਤੋਂ ਵੱਧ ਸਫਲਤਾ ਪ੍ਰਾਪਤ ਕਰਨ ਵਾਸਤੇ ਉਹ ਕੁਦਰਤ ਦਾ ਗਿਆਨ ਪ੍ਰਾਪਤ ਕਰਦਾ ਹੈ, ਗਿਆਨ ਅਨੁਸਾਰ ਸੰਦ ਬਣਾਉਂਦਾ ਹੈ, ਸੰਦਾਂ ਦੇ ਵਰਤਣ ਦੀ ਜਾਚ ਸਿਖਦਾ ਹੈ। ਇਹ ਗਿਆਨ, ਇਹ ਸੰਦ ਅਤੇ ਇਹ ਜਾਚ ਮਨੁੱਖ ਦੀ ਪੈਦਾਵਰੀ ਸ਼ਕਤੀ ਹੈ। ਪਰ ਦੂਸਰੇ ਪਾਸੇ ਇਸ ਗਿਆਨ, ਸੰਦਾਂ ਅਤੇ ਜਾਚ ਨੂੰ ਮਨੁੱਖ ਵਰਤਦਾ ਹੈ। ਸੋ ਮਨੁੱਖ ਮਿਹਨਤ ਉਸ ਦੀ ਪੈਦਾਵਾਰੀ ਦਾ ਦੂਸਰਾ ਸੰਦ ਹੈ। ਮਨੁੱਖ ਇਹ ਮਿਹਨਤ ਇਕੱਲਾ ਨਹੀਂ ਕਰਦਾ ਸਗੋਂ ਸਮੂਹਕ ਰੂਪ ਵਿਚ ਕਰਦਾ ਹੈ ਇਸ ਲਈ ਉਹ ਕੁਝ ਖਾਸ ਰਿਸ਼ਤਿਆਂ ਵਿਚ ਬੱਝਦਾ ਹੈ ਅਤੇ ਇਨ੍ਹਾਂ ਰਿਸ਼ਤਿਆਂ ਅਨੁਸਾਰ ਪੈਦਾਵਾਰ ਦੀਆਂ ਸ਼ਕਤੀਆਂ (ਸੰਦਾਂ ਅਤੇ ਮਿਹਨਤ) ਦੀ ਉਹ ਵਰਤੋਂ ਕਰਦਾ ਹੈ। ਇਉਂ ਪੈਦਾਵਾਰੀ ਸ਼ਕਤੀਆਂ ਅਤੇ ਪੈਦਾਵਾਰੀ ਦੇ ਰਿਸ਼ਤੇ ਦੋਵੇਂ ਮਿਲਕੇ ਪੈਦਾਵਾਰ ਕਰਦੇ ਹਨ ਅਤੇ ਦੋਹਾਂ ਦੀ ਇਕਾਈ ਨੂੰ ਪੈਦਾਵਾਰੀ ਦਾ ਰੂਪ ਜਾਂ ਸਮਾਜਕ ਆਰਥਕ ਢਾਂਚਾ (socio economic formation) ਕਿਹਾ ਜਾਂਦਾ ਹੈ।

ਪੈਦਾਵਾਰੀ ਦੀਆਂ ਸ਼ਕਤੀਆਂ ਦੇ ਵਿਕਾਸ ਦੀ ਪੱਧਰ ਅਨੁਸਾਰ ਇਹ ਸਮਾਜਕ ਆਰਥਿਕ ਢਾਂਚਾ ਕੁਝ ਖਾਸ ਨਿਯਮਾਂ ਨਾਲ ਬਦਲਦਾ ਹੈ। ਇਸ ਲਈ ਸਮਾਜਿਕ ਆਰਥਕ ਢਾਂਚੇ ਦੀ ਇਹ ਵੱਖਰਤਾ ਹੀ ਮਨੁੱਖੀ ਵਿਚਾਰਾਂ ਅਤੇ ਭਾਵਾਂ ਵਿਚ ਵੱਖਰਤਾ ਲੈ ਕੇ ਆਉਂਦੀ ਹੈ ਅਤੇ ਵਿਅਕਤੀ ਦੇ ਤਥਾ ਕਥਿਤ ਨਿੱਜੀ ਅਨੁਭਵ ਦਾ ਰੂਪ ਨਿਰਧਾਰਤ ਹੁੰਦਾ ਹੈ। ਗੁਲਾਮੀ ਦੇ ਦੌਰ ਵਿਚ ਸਮਾਜਵਾਦ ਦਾ ਸੰਕਲਪ ਪੈਦਾ ਨਹੀਂ ਹੋ ਸਕਦਾ ਸੀ ਅਤੇ ਨਾ ਹੀ ਅੱਜ ਦੇ ਪੂੰਜੀਵਾਦੀ ਦੌਰ ਵਿਚ ਅਸੀਂ ਪ੍ਰਾਚੀਨ ਸਾਮਵਾਦ ਦੇ ਸੰਕਲਪ ਵੱਲ ਮੁੜ ਸਕਦੇ ਹਾਂ ਕਿਉਂਕਿ ਪ੍ਰਾਚੀਨ ਸਾਮਵਾਦੀ ਸੰਕਲਪ ਥੁੜਾਂ ਉਤੇ ਆਧਾਰਤ ਸੀ ਅਤੇ ਭਵਿਖ ਦੇ ਸਾਮਵਾਦ ਦਾ ਸੰਕਲਪ ਪੈਦਾਵਾਰੀ ਦੀ ਬੇਹੱਦ ਸੰਭਾਵਨਾ ਤੋਂ ਪੈਦਾ ਹੋਇਆ ਹੈ। ਹਾਂ, ਕੁਝ ਇਕ ਨਿੱਜੀ ਹਿੱਤਾਂ ਦੀ ਖਾਤਰ ਪੁਰਾਤਨ ਮਰ ਚੁਕੇ ਸੰਕਲਪਾਂ ਨੂੰ

ਸੁਰਜੀਤ ਜ਼ਰੂਰ ਕੀਤਾ ਜਾ ਸਕਦਾ ਹੈ ।

ਜੋ ਗੱਲ ਇਹ ਬਣੀ ਕਿ ਵਿਅਕਤੀਗਤ ਚੇਤਨਾ ਜਾਂ ਅਨੁਭਵ ਦੀ ਜਿਹੜੀ ਗੱਲ ਸਾਹਿਤ ਦੇ ਪ੍ਰਸੰਗ ਵਿਚ ਤੋਰੀ ਜਾਂਦੀ ਹੈ, ਉਹ ਵਾਸਤਵ ਵਿਚ ਸਮਾਜਿਕ ਚੇਤਨਾ ਜਾਂ ਅਨੁਭਵ ਹੀ ਹੁੰਦਾ ਹੈ ਜਿਸ ਨੂੰ ਵਿਅਕਤੀ 'ਵਿਅਕਤੀ ਦੇ ਅਨੁਭਵ' ਦੇ ਰੂਪ ਵਿਚ ਪੇਸ਼ ਕਰਦਾ ਹੈ ।

ਸਮਾਜ ਕਿਉਂਕਿ ਸ਼੍ਰੇਣੀਆਂ ਵਿਚ ਵੰਡਿਆ ਹੋਇਆ ਹੈ ਇਸ ਲਈ ਕੋਈ ਵੀ ਅਨੁਭਵ ਸਮੁੱਚੇ ਸਮਾਜ ਦਾ ਅਨੁਭਵ ਨਹੀਂ ਹੋ ਸਕਦਾ । ਇਹ ਇਕ ਜਾਂ ਦੂਜੀ ਸ਼੍ਰੇਣੀ ਦਾ ਅਨੁਭਵ ਹੋਵੇਗਾ । ਜਿਵੇਂ ਉਪਰੀ ਨਜ਼ਰੋਂ ਵੇਖਿਆਂ ਸਾਨੂੰ ਸਮੂਹਕ ਅਨੁਭਵ ਵਿਅਕਤੀਗਤ ਜਾਪਦਾ ਹੈ, ਇਵੇਂ ਹੀ ਸ਼੍ਰੇਣੀ ਬਧ ਸਮਾਜ ਦੇ ਸਾਹਿਤ ਦਾ ਕੋਈ ਅਨੁਭਵ ਸਾਨੂੰ ਸਾਂਝਾ ਵੀ ਜਾਪ ਸਕਦਾ ਹੈ । ਪਰ ਅਸਲ ਵਿਚ ਉਹ ਕਿਸੇ ਖਾਸ ਸ਼੍ਰੇਣੀ ਦੇ ਹਿੱਤ ਵਿਚ ਹੁੰਦਾ ਹੈ ।

ਉਪਰਲੀ ਸਾਰੀ ਬਹਿਸ ਦਾ ਮਤਲਬ ਇਹ ਨਹੀਂ ਲੈਣਾ ਚਾਹੀਦਾ ਕਿ ਵਿਅਕਤੀ ਦਾ ਸਮਾਜ ਵਿਚ ਕੋਈ ਰੋਲ ਨਹੀਂ ਹੁੰਦਾ । ਜਾਂ ਕਿਸੇ ਦੋ ਵਿਅਕਤੀਆਂ ਦੇ ਰੋਲ ਵਿਚ ਕੋਈ ਅੰਤਰ ਨਹੀਂ ਹੁੰਦਾ । ਜਿਵੇਂ ਇਕ ਵਿਅਕਤੀ ਦਾ ਮੁਹਾਂਦਰਾ ਦੂਸਰੇ ਵਿਅਕਤੀ ਨਾਲ ਨਹੀਂ ਮਿਲਦਾ, ਤਿਵੇਂ ਹੀ ਉਸ ਦੀ ਮਾਨਸਿਕ ਬਣਤਰ ਵਿਚ ਵੀ ਫਰਕ ਹੁੰਦਾ ਹੈ । ਕੋਈ ਵਿਅਕਤੀ ਸਰੀਰਕ ਤੌਰ ਤੇ ਕਿਸੇ ਦੂਸਰੇ ਨਾਲੋਂ ਤਕੜਾ ਹੋ ਸਕਦਾ ਹੈ, ਕਿਸੇ ਦੀ ਅਹਿਸਾਸ-ਸ਼ਕਤੀ ਜਾਂ ਦਿਮਾਗੀ ਸ਼ਕਤੀ ਦੂਸਰੇ ਨਾਲੋਂ ਬਲਵਾਨ ਹੋ ਸਕਦੀ ਹੈ । ਸਮਰੱਥਾ ਦੇ ਇਸ ਅੰਤਰ ਕਾਰਨ ਕੋਈ ਵਿਅਕਤੀ ਸਮਾਜੀ ਵਿਕਾਸ ਵਿਚ ਵੱਧ ਹਿੱਸਾ ਪਾ ਸਕਦਾ ਅਤੇ ਪਾਉਂਦਾ ਹੈ । ਪਰੰਤੂ ਸਮਰੱਥਾ ਦਾ ਵਿਕਾਸ ਅਤੇ ਰੂਪ ਦੋਵੇਂ ਹੀ ਵਿਸ਼ੇਸ਼ ਸਮਾਜੀ ਢਾਂਚੇ ਅਧੀਨ ਚਲਦੇ ਹਨ ।

ਵਿਅਕਤੀ ਜਿਹੋ ਜਿਹੇ ਵਾਤਾਵਰਣ ਵਿਚ ਪਲਦਾ ਹੈ ਉਸ ਦਾ ਪ੍ਰਭਾਵ ਉਸ ਦੀਆਂ ਜਮਾਂ-ਦਰੂ ਸ਼ਕਤੀਆਂ ਕਬੂਲਦੀਆਂ ਹਨ ਅਤੇ ਆਪਣਾ ਵਿਕਾਸ ਕਰਦੀਆਂ ਹੋਈਆਂ ਵਿਸ਼ੇਸ਼ ਰੂਪ ਧਾਰਨ ਕਰਦੀਆਂ ਹਨ । ਵਿਅਕਤੀ ਦਾ ਵਾਤਾਵਰਣ ਆਮ ਤੌਰ ਤੇ ਉਸ ਦੀ ਸ਼੍ਰੇਣੀ ਨਿਰਧਾਰਿਤ ਕਰਦੀ ਹੈ । ਇਕ ਲੱਖ ਪਤੀ ਦੇ ਪੁੱਤਰ ਦੀ ਪਾਲਣਾ ਦਾ ਵਾਤਾਵਰਣ ਇਕ ਮਜ਼ਦੂਰ ਦੇ ਪੁੱਤਰ ਦੀ ਪਾਲਣਾ ਦੇ ਵਾਤਾਵਰਣ ਤੋਂ ਲਾਜ਼ਮੀ ਤੌਰ ਤੇ ਵੱਖਰਾ ਹੁੰਦਾ ਹੈ । ਇਸ ਲਈ ਇਹ ਦੋਵੇਂ ਵਿਅਕਤੀ ਸਮਾਨ ਭਾਂਤ ਦੀਆਂ ਬਾਇਲੋਜੀਕਲ ਰੁਚੀਆਂ ਰੱਖਦੇ ਹੋਏ ਵੀ ਵੱਖਰੇ ਵੱਖਰੇ ਸੁਆਦ, ਝੁਕਾ, ਸੋਚ, ਢੰਗ, ਇਛਾਵਾਂ ਅਤੇ ਆਸਾਂ ਗ੍ਰਹਿਣ ਕਰਦੇ ਹਨ । ਪਰੰਤੂ ਸਮਾਜ ਨੇ ਵਿਅਕਤੀ ਨੂੰ ਕਿਸੇ ਅਜਿਹੇ ਵੱਖਰੇ ਵੱਖਰੇ ਕੋਨਿਆਂ ਵਿਚ ਬੰਦ ਕਰਕੇ ਨਹੀਂ ਰੱਖਿਆ ਹੋਇਆ ਕਿ ਵਿਅਕਤੀ ਉਤੇ ਕਿਸੇ ਹੋਰ ਪਾਸੇ ਤੋਂ ਕੋਈ ਪ੍ਰਭਾਵ ਪੈਣ ਦੀ ਗੁੰਜਾਇਸ਼ ਹੀ ਨਾ ਹੋਵੇ । ਕੋਈ ਵਿਅਕਤੀ ਆਪਣੇ ਪੈਦਾਇਸ਼ੀ ਵਾਤਾਵਰਨ ਦੀਆਂ ਵਿਚਾਰਧਾਰਕ ਜਾਂ ਰਹਿਣ ਸਹਿਣ ਦੀਆਂ ਵਿਸ਼ੇਸ਼ਤਾਵਾਂ ਦੇ ਨਾਲ ਨਾਲ ਸਿੱਧੇ ਸੰਪਰਕ ਜਾਂ ਵਿਦਿਆ ਦੇ ਸਾਧਨਾਂ ਦੁਆਰਾ ਦੂਸਰੇ ਵਾਤਾਵਰਨਾਂ ਦਾ ਪ੍ਰਭਾਵ ਵੀ ਗ੍ਰਹਿਣ ਕਰ ਸਕਦਾ ਹੈ ਅਤੇ ਆਪਣੀ ਬੌਧਿਕ ਸ਼ਕਤੀ ਦੁਆਰਾਂ ਦੋਹਾਂ ਕਿਸਮਾਂ ਦੇ ਪ੍ਰਭਾਵਾਂ ਨੂੰ ਪੁਣ ਛਾਣ ਕੋਈ ਨਵਾਂ ਰਾਹ ਵੀ ਅਪਣਾ ਸਕਦਾ ਹੈ । ਇਸ ਲਈ ਵਿਅਕਤੀ ਦੇ ਇਕ ਸ਼੍ਰੇਣੀ ਵਿਚੋਂ ਨਿਕਲ ਦੂਸਰੀ ਸ਼ਰੇਣੀ ਵਿਚ ਸ਼ਾਮਲ ਹੋਣ ਦੀ ਜਾਂ ਅੱਧ ਵਿਚਾਲੇ ਲਮਕਣ ਦੀ ਸੰਭਾਵਨਾ ਬਣੀ ਰਹਿੰਦੀ ਹੈ ।

ਸੰਖੇਪ ਵਿਚ ਅਸੀਂ ਆਖ ਸਕਦੇ ਹਾਂ ਕਿ ਜਿਸ ਵਿਅਕਤੀਗਤ ਅਨੁਭਵ ਦੀ ਅਭਿ-ਵਿਅਕਤੀ ਦੀ ਗੱਲ ਸਾਹਿਤ ਨਾਲ ਮੜ੍ਹੀ ਜਾਂਦੀ ਹੈ ਉਹ ਅਸਲ ਵਿਚ ਵਿਅਕਤੀ ਦੇ ਸਰੂਪ ਦੀ ਅਸਲੀਅਤ ਦੀ ਨਾ-ਵਾਕਫੀ ਵਿਚੋਂ ਜਨਮਦੀ ਹੈ। ਕਿਉਂਕਿ ਗਲਤ ਹੁੰਦੀ ਹੈ ਇਸ ਲਈ ਲੋਕਾਂ ਨੂੰ ਗਲਤ ਮਾਰਗ ਤੇ ਤੋਰ ਕਾਬਜ ਸ਼ਰੇਣੀਆਂ ਦੇ ਹਿੱਤ ਦੀ ਪੂਰਤੀ ਕਰ ਜਾਂਦੀ ਹੈ। ਸਮਾਜ ਦਾ ਵਰਤਮਾਨ ਢਾਂਚਾ ਕਿਉਂਕਿ ਸ਼ਰੇਣੀ-ਬੱਧ ਹੈ ਇਸ ਲਈ 'ਵਿਅਕਤੀ ਦੇ ਮਾਧਿਅਮ' ਰਾਹੀਂ ਪੇਸ਼ ਸਮੂਹੀ ਅਨੁਭਵ ਵੀ ਸ਼ਰੇਣੀ ਬੱਧ ਹੋਵੇਗਾ। ਸਾਹਿਤਕਾਰ ਦੀ ਸਾਹਿਤਕ ਰਚਨਾ ਵਿਚ ਕਿਸੇ ਸ਼ਰੇਣੀ ਦਾ ਅਨੁਭਵ ਵੀ ਪੇਸ਼ ਕੀਤਾ ਜਾ ਸਕਦਾ ਹੈ। ਪਰੰਤੂ ਮਹਾਨ ਸਾਹਿਤ ਉਹੀ ਹੁੰਦਾ ਹੈ ਜਿਹੜਾ ਪੇਸ਼ ਕੀਤੀ ਸ਼ਰੇਣੀ ਦੀ ਅਸਲੀਅਤ ਨੂੰ ਉਘਾੜਕੇ ਰੱਖ ਦੇਵੇ।

---

ਅਮਰਜੀਤ ਸਿੰਘ

# ਸਾਹਿਤ ਤੇ ਸ਼੍ਰੇਣੀ ਘੋਲ

ਮਾਰਕਸਵਾਦੀ ਵਿਦਵਾਨਾਂ ਤੇ ਸਾਹਿਤਕਾਰਾਂ ਵਾਸਤੇ ਸ਼੍ਰੇਣੀ ਘੋਲ ਦੀ ਮਹੱਤਤਾ, ਲੋੜ ਤੇ ਸਥਾਨ ਬਾਰੇ ਧਾਰਨਾ ਬੜੀ ਸਪਸ਼ਟ ਹੈ। ਉਨ੍ਹਾਂ ਵਲੋਂ ਏਸ ਸਮੱਸਿਆ ਬਾਰੇ ਚਰਚਾ ਨਹੀਂ ਕੀਤੀ ਜਾਂਦੀ। ਜੇ ਉਨ੍ਹਾਂ ਦੀ ਆਪਸ ਵਿਚ ਇਸ ਬਾਰੇ ਚਰਚਾ ਹੁੰਦੀ ਵੀ ਹੈ ਤਾਂ ਇਹਦੀ ਪ੍ਰਗਟਾ-ਵਿਧੀ ਬਾਰੇ, ਇਹਦੀ ਲੋੜ ਜਾਂ ਮਹੱਤਤਾ ਬਾਰੇ ਨਹੀਂ। ਹੁਣ ਵੀ 'ਸਿਰਜਣਾ' ਦੇ ਪੰਨਿਆਂ ਵਿਚ ਇਹ ਚਰਚਾ ਮਾਰਕਸਵਾਦ ਦੇ ਵਿਰੋਧੀ ਪਰ ਸੱਚੇ ਦਿਲੋਂ ਏਸ ਸਮੱਸਿਆ ਨੂੰ ਸਮਝਣ ਦੇ ਵਾਚਕ ਵਲੋਂ ਚਲਾਈ ਗਈ ਹੈ। ਅਸਲ ਵਿਚ ਇਹ ਸਮੱਸਿਆ ਉਨ੍ਹਾਂ ਵਲੋਂ ਹੀ ਉਠਾਈ ਜਾਂਦੀ ਹੈ ਜਿਹੜੇ ਰਾਜਨੀਤਕ ਟਰੇਡ ਯੂਨੀਅਨ ਖੇਤਰ ਵਿਚ ਤਾਂ ਇਸ ਦੀ ਮਹੱਤਤਾ ਨੂੰ ਸਮਝਦੇ ਹਨ ਪਰ ਉਨ੍ਹਾਂ ਨੂੰ ਇਸ ਗੱਲ ਦੀ ਸਮਝ ਨਹੀਂ ਪੈਂਦੀ ਕਿ ਇਹ ਘੋਲ ਸਾਹਿਤ ਵਿਚ ਕਿਵੇਂ ਵਿਦਮਾਨ ਹੋ ਸਕਦਾ ਹੈ। ਉਨ੍ਹਾਂ ਦੇ ਸ਼ੰਕੇ ਹੋਰ ਵੀ ਦ੍ਰਿੜ ਹੋ ਜਾਂਦੇ ਹਨ ਜਦੋਂ ਏਸ ਘੋਲ ਦੀ ਪ੍ਰਤੀਨਿਧਤਾ ਕਰਦਾ ਸਾਹਿਤ ਬਹੁਤ ਵਾਰੀ ਉਚੀ ਪੱਧਰ ਦਾ ਸਾਹਿਤ ਨਹੀਂ ਸਗੋਂ ਕਿ ਨੀਵੀਂ ਪੱਧਰ ਦਾ ਸਾਹਿਤ ਹੁੰਦਾ ਹੈ। ਨੀਵੀਂ ਪੱਧਰ ਦੇ ਘੋਲ ਅਨੁਆਈ ਸਾਹਿਤ ਨੂੰ ਵੇਖ ਕੇ ਉਹ ਸਾਹਿਤ ਵਿਚ ਸ਼੍ਰੇਣੀ ਘੋਲ ਦੀ ਲੋੜ ਤੋਂ ਹੀ ਇਨਕਾਰੀ ਨਹੀਂ ਹੁੰਦੇ ਸਗੋਂ ਇਸ ਦੀ ਵਿਰੋਧਤਾ ਵੀ ਕਰਦੇ ਹਨ। ਦੂਜੇ ਪਾਸੇ ਸਾਡੀ ਸਾਹਿਤਕ ਸਿਖਿਆ ਇਸ ਤਰ੍ਹਾਂ ਦੀ ਹੈ ਕਿ ਨਿਰੋਲ ਕਿਤਾਬੀ ਸਾਹਿਤਕ ਲੱਛਣਾਂ ਨੂੰ ਨਿਯਮ ਮੰਨ ਕੇ ਸਾਹਿਤਕ ਮੂਲਿਆਂਕਣ ਕਰਨ ਦੀ ਸਾਡੀ ਆਦਤ ਬਣ ਗਈ ਹੈ। ਇਸ ਲਈ ਉਤਮ ਸਾਹਿਤ ਨੂੰ ਜਿੰਨਾ ਵੀ ਕਿਸੇ ਸੇਧ ਜਾਂ ਮੰਤਵ ਤੋਂ ਰਹਿਤ ਸਿੱਧ ਕੀਤਾ ਜਾ ਸਕੇ ਉਨ੍ਹਾਂ ਉਚਾ ਸਾਹਿਤ ਮੰਨਣ ਲਈ ਅਸੀਂ ਤੱਤਪਰ ਹੁੰਦੇ ਹਾਂ। ਪ੍ਰੀਤਮ ਸਿੰਘ ਦਾ ਕਸੂਰ ਇਹੀ ਹੈ ਕਿ ਉਨ੍ਹਾਂ ਦੀ ਸਿਖਲਾਈ ਏਸ ਪ੍ਰਣਾਲੀ ਰਾਹੀਂ ਹੋਈ ਹੈ। ਸਾਹਿਤ ਵਿਚ ਸ਼੍ਰੇਣੀ ਘੋਲ ਦਾ ਪ੍ਰਗਟਾ ਉਨ੍ਹਾਂ ਨੂੰ ਘਟੀਆ ਕਲਾ ਵੱਲ ਪੁਟਿਆ ਨਿਸ਼ਚਿਤ ਕਦਮ ਹੀ ਜਾਪਦਾ ਹੈ।

ਪ੍ਰੀਤਮ ਸਿੰਘ ਦੇ ਮਨ ਵਿਚ ਸਭ ਤੋਂ ਵੱਧ ਭੁਲੇਖੇ ਵਾਲੀ ਜਿਹੜੀ ਗੱਲ ਸਮਾਈ ਹੋਈ ਹੈ ਉਹ ਹੈ ਮਾਰਕਸਵਾਦ ਦੀ ਸਮਾਜ ਬਾਰੇ ਸੂਝ ਦੀ ਮਸ਼ੀਨੀ ਸਮਝ। ਉਹ ਇਹ ਸਮਝਦਾ ਹੈ ਕਿ ਜੇ ਵਿਰਾਟ ਰੂਪ ਵਿਚ ਸਮਾਜ ਪ੍ਰਤੀ ਕੋਈ ਦ੍ਰਿਸ਼ਟੀਕੋਣ ਬਣਾਇਆ ਗਿਆ ਹੈ ਤਾਂ ਉਹ ਵਾਮਣ (Micro) ਰੂਪ ਵਿਚ ਵਿਅਕਤੀ ਉਤੇ ਲਾਗੂ ਨਹੀਂ ਹੋ ਸਕਦਾ। ਉਹ ਸਮਝਦਾ ਹੈ ਜੋ ਵਿਰਾਟ ਰੂਪ ਵਿਚ ਸੱਚ ਹੈ ਉਹ ਵਾਮਣ ਰੂਪ ਵਿਚ ਝੂਠ ਹੋ ਸਕਦਾ ਹੈ। ਕਿਉਂਕਿ ਉਹਦੀ ਸੂਝ ਅਨੁਸਾਰ ਵਿਅਕਤੀ ਸਮਾਜ ਵਿਚ ਵਿਚਰਦਾ ਤੇ ਪ੍ਰਭਾਵਤ ਹੁੰਦਾ ਹੈ! ਪਰ ਫਿਰ ਵੀ ਉਹ ਵਿਕੋਲਿਤਰਾ ਹੈ। ਇਹ ਵਿਚਾਰ ਸ਼ਾਇਦ ਇਸ ਕਰਕੇ ਉਹਦੇ ਮਨ ਵਿਚ ਆਇਆ ਜਾਪਦਾ ਹੈ ਜਦੋਂ ਉਹ ਵੇਖਦਾ ਹੈ ਕਿ ਸਮਾਜ ਵਿਅਕਤੀ ਵਿਚੋਂ ਸ਼ੀਸ਼ੇ ਦੇ ਲਿਸ਼ਕਾਰੇ ਵਾਂਗ ਨਹੀਂ ਝਲਕਦਾ ਸਗੋਂ ਬੜੇ ਵਿਕੋਲਿਤਰੇ ਰੂਪਾਂ ਵਿਚ ਅਭਿਵਿਅਕਤ ਹੁੰਦਾ ਹੈ। ਮੇਰੇ ਵਿਚਾਰ ਵਿਚ ਪ੍ਰੀਤਮ ਸਿੰਘ ਦੀ ਇਹ ਭੁਲ ਹੀ ਮੂਲ

ਰੂਪ ਵਿਚ ਸਾਰੀ ਸਮੱਸਿਆ ਨੂੰ ਠੀਕ ਰੂਪ ਵਿਚ ਸਮਝਣ ਦੇ ਰਾਹ ਵਿਚ ਰੁਕਾਵਟ ਬਣਦੀ ਹੈ। ਉਹ ਚਾਹੁੰਦਾ ਹੈ ਮਾਰਕਸਵਾਦੀ ਸਿਧਾਂਤ ਦੀ ਸਚਾਈ ਨੂੰ ਤਾਂ ਮੰਨੇ ਤੇ ਮਾਰਕਸਵਾਦੀ ਪੁਸਤਕਾਂ ਵਿਚ ਆਏ ਸ਼੍ਰੇਣੀ ਘੋਲ ਬਾਰੇ ਵਿਚਾਰ ਵਿਅਕਤੀਆਂ ਦੇ ਹਰ ਵਿਹਾਰ ਵਿਚੋਂ ਪ੍ਰਗਟ ਹੋਣ। ਪਰ ਉਹ ਇਹ ਭੁਲ ਗਿਆ ਹੈ ਕਿ ਵਿਅਕਤੀ ਦੀ ਮਾਨਸਿਕ ਬਣਤਰ ਮੂਲ ਰੂਪ ਵਿਚ ਤਾਂ ਪਦਾਰਥਕ ਹਾਲਤਾਂ ਰਾਹੀਂ ਹੀ ਕੰਟਰੋਲ ਹੁੰਦੀ ਹੈ ਪਰ ਵਿਸਤਾਰ ਵਿਚ ਜਾਈਏ ਤਾਂ ਸਦੀਆਂ ਤੋਂ ਚਲੇ ਆ ਰਹੇ ਸਾਂਝੇ ਪਰਵਾਰਕ ਤੇ ਹੋਰ ਵਿਚਾਰਾਂ ਦੀ ਖਿਚੜੀ ਉਹਦੇ ਵਿਹਾਰ ਵਿਚੋਂ ਝਲਕਦੀ ਹੈ। ਇਹੋ ਖਿਚੜੀ ਹੀ ਪ੍ਰੀਤਮ ਸਿੰਘ ਨੂੰ ਇਸ ਸਿਧਾਂਤ ਨੂੰ ਸਹੀ ਰੂਪ ਵਿਚ ਸਮਝਣ ਤੋਂ ਅਸਮਰਥ ਬਣਾਉਂਦੀ ਹੈ। ਇਸ ਗੱਲ ਨੂੰ ਨਾ ਸਮਝ ਸਕਦਾ ਹੋਇਆ ਉਹ ਵਿਗਿਆਨ, ਮਨੋ-ਵਿਗਿਆਨ, ਮਾਰਕਸ, ਕਾਡਵੈਲ, ਆਰਥਕਤਾ ਤੇ ਹੋਰ ਕਈ ਗੱਲਾਂ ਦੀਆਂ ਕਹਾਣੀਆਂ ਪਾਂਦਾ ਟੁਰਿਆ ਚਲਾ ਜਾਂਦਾ ਹੈ।

ਪ੍ਰੀਤਮ ਸਿੰਘ ਦੇ ਮਨ ਵਿਚ ਇਹ ਗੱਲ ਘਰ ਕਰ ਚੁਕੀ ਹੈ ਕਿ ਅਜਿਹਾ ਸਾਹਿਤ ਵੀ ਹੁੰਦਾ ਹੈ ਜਿਹੜਾ ਸ਼੍ਰੇਣੀ ਲੱਛਣਾਂ ਤੋਂ ਰਹਿਤ ਹੁੰਦਾ ਹੈ। ਉਦਾਹਰਣ ਲਈ ਉਸ ਨੇ ਪ੍ਰਕ੍ਰਿਤਕ ਕਾਵਿ (Nature poetry) ਨੂੰ ਏਸ ਖੇਤਰ ਵਿਚ ਰੱਖਿਆ ਹੈ। ਉਹ ਲਿਖਦਾ ਹੈ "ਪ੍ਰਕਿਰਤਕ ਕਾਵਿ (nature poetry) ਦਾ ਕੋਈ ਸ਼੍ਰੇਣੀ ਗੁਣ ਨਹੀਂ ਹੁੰਦਾ ਪਰ ਅਸੀਂ ਇਸ ਨੂੰ ਸਾਹਿਤ ਵਿਚੋਂ ਨਹੀਂ ਛੇਕ ਸਕਦੇ ਅਤੇ ਨਾ ਹੀ ਇਸ ਨੂੰ ਇਸ ਲਈ ਨਿੰਦ ਸਕਦੇ ਹਾਂ ਕਿ ਇਹ ਸਮਾਜ ਨੂੰ ਸਮਾਜ-ਵਾਦੀ ਪੜਾਅ ਵੱਲ ਵੱਧਣ 'ਚ ਸਹਾਈ ਸਿਧ ਨਹੀਂ ਹੁੰਦੀ।" ਪ੍ਰੀਤਮ ਸਿੰਘ ਜਿਸ ਨੇ ਮਨੋ-ਵਿਗਿਆਨ ਦਾ ਬੜਾ ਦਾਈਆ ਬੰਨ੍ਹਿਆ ਹੈ ਏਸ ਵਾਕ ਨੂੰ ਲਿਖਣ ਲੱਗਾ ਉਸੇ ਮਨੋਵਿਗਿਆਨ ਨੂੰ ਵਿਸਾਰ ਬੈਠਾ ਜਾਪਦਾ ਹੈ। ਪ੍ਰਕਿਰਤਕ ਕਵਿਤਾ ਦਾ ਗੁਣ ਵਿਧਾਣ ਸਮੇਂ ਸਮੇਂ ਸਿਰ ਤੇ ਵਿਅਕਤੀ ਵਿਅਕਤੀ ਨਾਲ ਬਦਲਦਾ ਰਿਹਾ ਹੈ। ਸਮੇਂ ਅਨੁਸਾਰ ਉਹਨੂੰ ਵੱਖ ਵੱਖ ਸਾਧਨਾਂ ਦੇ ਰੂਪ ਵਿਚ ਵਰਤਿਆ ਗਿਆ ਹੈ ਜਾਂ ਵਿਅਕਤੀ ਦੀ ਆਪਣੀ ਰੁਚੀ ਅਨੁਕੂਲ ਉਸ ਵਿਚੋਂ ਵੱਖਰੇ ਵੱਖਰੇ ਸੰਦੇਸ਼ ਸੁਣੇ ਗਏ ਤੇ ਪ੍ਰਾਪਤ ਕੀਤੇ ਗਏ ਹਨ। ਭਾਈ ਵੀਰ ਸਿੰਘ ਪ੍ਰਕਿਰਤੀ ਵਿਚੋਂ ਹਰ ਸੰਦੇਸ਼ ਲੈਂਦਾ ਹੈ (ਜੀਵਨ ਕੀ ਹੈ, ਵਰਜਿਤ ਵਾੜੀ) ਤੇ ਗੁਰੂ ਨਾਨਕ ਹੋਰ। ਮੋਹਨ ਸਿੰਘ ਏਸੇ ਪ੍ਰਕਿਰਤੀ ਨੂੰ ਹੋਰ ਦ੍ਰਿਸ਼ਟੀ ਤੋਂ ਵੇਖਦਾ ਹੈ ਤੇ ਵਰਡਜ਼ਵਰਥ ਕਿਸੇ ਹੋਰ ਦ੍ਰਿਸ਼ਟੀ ਤੋਂ। ਜੇ ਪ੍ਰੀਤਮ ਸਿੰਘ ਦੀ ਗੱਲ ਮੰਨ ਲਈਏ ਤਾਂ ਪ੍ਰਕਿਰਤਕ ਕਵਿਤਾ ਦਾ ਰੰਗ ਸਪਾਟ ਇਕੋ ਸਮਾਨ ਹੋਣਾ ਚਾਹੀਦਾ ਹੈ ਕਿਉਂਕਿ ਜੇ ਪ੍ਰਕਿਰਤਕ ਕਵਿਤਾ ਦਾ ਕੋਈ ਸ਼੍ਰੇਣੀ ਗੁਣ ਨਹੀਂ ਹੋਣਾ ਚਾਹੀਦਾ ਤਾਂ ਫਿਰ ਇਹਦਾ ਵਿਅਕਤੀ ਗੁਣ ਵੀ ਵੱਖਰਾ ਨਹੀਂ ਹੋਣਾ ਚਾਹੀਦਾ। ਮਲੂਮ ਇਹੋ ਹੁੰਦਾ ਹੈ ਕਿ ਮਾਰਕਸਵਾਦ ਬਾਰੇ ਕੁਝ ਕੱਚੀਆਂ ਪਿੱਲੀਆਂ ਧਾਰਨਾਂ ਬਣਾ ਕੇ ਪ੍ਰੀਤਮ ਸਿੰਘ ਨੇ ਗਲਤ ਸਾਹਿਤ ਨੂੰ ਨਹੀਂ ਸਗੋਂ ਸਾਰੇ ਮਾਰਕਸਵਾਦੀ ਸਿਧਾਂਤ ਨੂੰ ਨਿੰਦਣਾ ਸ਼ੁਰੂ ਕਰ ਦਿਤਾ ਹੈ। ਉਹ ਚਾਹੁੰਦਾ ਸ਼ਾਇਦ ਇਹ ਹੈ ਕਿ ਇਸ ਸਿਧਾਂਤ ਨੂੰ ਮੰਨਣ ਵਾਲੇ ਉਤਮ ਸਾਹਿਤ ਪੈਦਾ ਕਰਨ ਤੇ ਸਾਨੂੰ ਇਸ ਗੱਲ ਨਾਲ ਕੋਈ ਮਤਭੇਦ ਨਹੀਂ ਕਿਉਂਕਿ ਇਹ ਤਾਂ ਅਸੀਂ ਵੀ ਮੰਨਦੇ ਹਾਂ ਕਿ ਉਤਮ ਸਿਧਾਂਤ ਚੰਗੇ ਸਾਹਿਤ ਦੀ ਉਤਮਤਾ ਤਾਂ ਵਧਾਏ ਪਰ ਚੰਗੇ ਸਾਹਿਤ ਦੀ ਥਾਂ ਤੇ ਸੰਘੋਂ ਹੇਠਾਂ ਨਹੀਂ ਲਾਹਿਆ ਜਾ ਸਕਦਾ।

ਇਕ ਇਤਰਾਜ਼ ਪ੍ਰੀਤਮ ਸਿੰਘ ਦਾ ਇਹ ਵੀ ਹੈ ਜੋ ਸਮਾਜਵਾਦੀ ਸਿਧਾਂਤਕਾਰਾਂ ਵਲੋਂ ਸਾਹਿਤਕਾਰਾਂ ਕੋਲੋਂ ਇਹ ਮੰਗ ਕੀਤੀ ਜਾਂਦੀ ਹੈ ਕਿ ਉਹ ਸ਼੍ਰੇਣੀ ਘੋਲ ਨੂੰ ਮੂਲ ਤੱਤ ਮਿੱਥ ਕੇ ਪਰੋ-ਲੇਤਾਰੀ ਸ਼੍ਰੇਣੀ ਜਾਂ ਸਮਾਜਵਾਦੀ ਸ਼ਕਤੀਆਂ ਦਾ ਪੱਖ ਪੂਰਨ। ਇਸ ਧਾਰਨਾ ਤੇ ਕਿਤੂ ਕਰਦਿਆਂ

ਹੋਇਆਂ ਪ੍ਰੀਤਮ ਸਿੰਘ ਦੇ ਮਨ ਵਿਚ ਇਹੋ ਗੱਲ ਹੈ ਕਿ ਸਾਹਿਤਕਾਰ ਨੂੰ ਸੁਤੰਤਰ ਰੂਪ ਵਿਚ ਸਿਰਜਣਾ ਕਰਨ ਦੀ ਖ਼ੁਲ੍ਹ ਹੋਣੀ ਚਾਹੀਦੀ ਹੈ। ਉਹ ਸਮਝਦਾ ਹੈ ਕਿ ਮਾਰਕਸਵਾਦੀ ਇਹ ਸੁਤੰਤਰਤਾ ਨਹੀਂ ਰਹਿਣ ਦੇਂਦੇ। ਸ਼ਾਇਦ ਉਹ ਇਸ ਜੂਲੇ ਨੂੰ ਲਾਹ ਕੇ ਲੇਖਕ ਨੂੰ ਸੁਤੰਤਰ ਕਰਾਣ ਦਾ 'ਕ੍ਰਾਂਤੀਕਾਰੀ' ਕਰਤੱਵ ਕਰਨ ਦਾ ਸਾਹਸ ਰੱਖਦਾ ਹੈ। ਪਰ ਸਾਹਿਤਕਾਰ ਨੂੰ ਸੁਤੰਤਰ ਕਰਾਕੇ ਉਹ ਸਪਾਟ ਸਿੱਲ ਪੱਥਰ ਨਹੀਂ ਬਣਾ ਸਕਦਾ। ਉਨ੍ਹਾਂ ਦੀ ਸਿਰਜਣ ਸ਼ਕਤੀ ਨੂੰ ਰਾਹ ਦੱਸਣ ਲਈ ਸੇਧ ਤੋਂ ਵਾਂਜਿਆਂ ਰੱਖਣਾ ਉਹਦੇ ਵੱਸ ਦੀ ਗੱਲ ਨਹੀਂ। ਜੇ ਮਾਰਕਸਵਾਦ ਇਸ ਸੇਧ ਦੀ ਹੋਂਦ ਬਾਰੇ ਬਾਰ ਬਾਰ ਜ਼ੋਰ ਦੇਂਦਾ ਹੈ ਤਾਂ ਉਹ ਸਿਰਫ ਸੇਧ ਦੀ ਅਣਹੋਂਦ ਨੂੰ ਅਸੰਭਵ ਮੰਨ ਕੇ ਹੀ ਇਸ ਗੱਲ ਤੇ ਜ਼ੋਰ ਦੇਂਦਾ ਹੈ। ਪ੍ਰੀਤਮ ਸਿੰਘ ਇਸ ਮਾਰਕਸਵਾਦੀ ਜਾਂ ਪ੍ਰਗਤਿਵਾਦੀ ਸੇਧ ਨੂੰ ਨਿੰਦ ਕੇ ਲੇਖਕ ਦੀ ਸੁਤੰਤਰਤਾ ਦੇ ਰੂਪ ਵਿਚ ਕਿਸੇ ਅਸਪਸ਼ਟ ਮੱਧ-ਵਰਗੀ ਸੇਧ ਨੂੰ ਹੀ ਲੇਖਕ ਲਈ ਕਲਿਆਣਕਾਰੀ ਸਮਝਦਾ ਹੈ।

ਇਹ ਗੱਲ ਸਪਸ਼ਟ ਹੈ ਕਿ ਲੇਖਕ ਰੁਚੀ-ਹੀਣ ਰਚਨਾ ਨਹੀਂ ਕਰ ਸਕਦਾ। ਉਹਦੇ ਲਈ ਮਾਰਕਸਵਾਦੀ-ਪ੍ਰਗਤਿਵਾਦੀ ਸੇਧ ਪ੍ਰਤੀ ਪ੍ਰੀਤਮ ਸਿੰਘ ਦਾ ਸ਼ੰਕਾ ਭੈੜੇ ਸਾਹਿਤ ਦੀ ਨਿੰਦਾ ਦਾ ਸੂਚਕ ਤਾਂ ਹੋ ਸਕਦਾ ਹੈ ਪਰ ਚੰਗੇ ਸਾਹਿਤ ਦੀ ਭਵਿਸ਼ ਵਿਚ ਉਪਜ ਦਾ ਦਾਅਵਾ ਵੀ ਨਹੀਂ ਬਣ ਸਕਦਾ। ਕਸੂਰ ਮਾਰਕਸਵਾਦ ਦੇ ਮੁੱਢਲੇ ਵਰਗ-ਸੰਘਰਸ਼ ਦੇ ਸਿਧਾਂਤ ਦਾ ਨਹੀਂ ਇਸ ਨੂੰ ਗਲਤ ਤੇ ਮਸ਼ੀਨੀ ਢੰਗ ਨਾਲ ਅਭਿਵਿਅਕਤ ਕਰਨ ਵਿਚ ਹੈ। ਪ੍ਰੀਤਮ ਸਿੰਘ ਜਿਸ ਨੇ ਸਿਰਫ ਘਟੀਆ ਸਾਹਿਤ ਨੂੰ ਹੀ ਮਾਰਕਸਵਾਦੀ ਸਾਹਿਤ ਦਾ ਪ੍ਰਤੀਕ ਮੰਨ ਕੇ ਇਸ ਦੀ ਨਿੰਦਿਆ ਕੀਤੀ ਹੈ, ਇਸ ਸਿਧਾਂਤ ਨੂੰ ਲੱਖ ਕੋਸ਼ਿਸ਼ ਕਰਨ ਤੇ ਵੀ ਨਾ ਸਮਝ ਸਕਣ ਕਾਰਨ ਛਿੱਥਾ ਪੈ ਜਾਂਦਾ ਹੈ ਤੇ ਮੂਲ ਸਿਧਾਂਤ ਦੀ ਸਾਰਥਕਤਾ ਬਾਰੇ ਸ਼ੰਕੇ ਦੀ ਲੀਹ ਤੇ ਚਲਦਾ ਮੱਧ-ਵਰਗੀ ਦ੍ਰਿਸ਼ਟੀ ਦੇ ਸਮਰਥਨ ਤਕ ਪਹੁੰਚ ਜਾਂਦਾ ਹੈ।

———

ਤਰਸੇਮ

# ਇਕ ਦੁਪਹਿਰ ਇਕ ਸ਼ਾਮ

## ਇਕ ਦੁਪਹਿਰ :

ਅੱਜ ਮੈਟਨੀ ਸ਼ੋਅ ਸੀ। ਫਰਾਂਸੀਸੀ ਕੰਪਨੀ ਬੀਊਮਾਰਸ਼ੇ ਦਾ ਨਾਟਕ "ਲਾ ਬਾਰਬਰ ਡਾ ਸਿਵੈਲ" ਖੇਡ ਰਹੀ ਸੀ। ਲਿਸਟਰ ਸਕੁਵੇਅਰ ਟਿਊਬ ਸਟੇਸ਼ਨ ਤੇ ਉਤਰਕੇ ਮੈਂ ਚੇਰਿੰਗ ਕਰਾਸ ਰੋਡ ਤੇ ਘੁੰਮ ਰਿਹਾ ਸਾਂ। ਵਕਤ ਹੋਣ ਵਿਚ ਸਾਰਾ ਅੱਧਾ ਘੰਟਾ ਬਾਕੀ ਸੀ। ਸਟੇਸ਼ਨ ਤੋਂ ਥੋੜ੍ਹੀ ਦੂਰ 'ਫੋਇਲਜ' ਪੁਸਤਕਾਂ ਦੀ ਪ੍ਰਸਿੱਧ ਦੁਕਾਨ ਸੀ। ਮੇਰੇ ਪੈਰ ਮੈਨੂੰ ਉਧਰ ਖਿਚ ਰਹੇ ਸਨ। 'ਫੋਇਲਜ' ਦੇ ਨਾਟਕ ਸੈਕਸ਼ਨ 'ਚ ਪੰਦਰਾਂ ਮਿੰਟ ਮੈਂ ਇਧਰ ਉਧਰ ਦੀਆਂ ਨਾਟਕ ਰਚਨਾਵਾਂ ਵੇਖਦਾ ਰਿਹਾ। ਦੁਨੀਆਂ ਭਰ ਦੇ ਨਾਟਕ ਪਏ ਸਨ। ਮੈਂ ਸੋਚਿਆ ਕਿ ਜੇ ਕਰ ਮੈਨੂੰ ਇਸ ਸੈਕਸ਼ਨ ਦੀ ਇਕ ਨੁਕਰੇ ਰਹਿਣ ਲਈ ਥਾਂ ਮਿਲ ਜਾਵੇ ਤਾਂ ਕਿੰਨੀ ਚੰਗੀ ਗੱਲ ਹੋਵੇ। ਉਥੇ ਇਕ ਖੁਲ੍ਹੀ ਦਾਹੜੀ ਤੇ ਉਨਾਭੀ ਪਗੜੀ ਵਾਲੇ ਸਰਦਾਰ ਜੀ ਇਕ ਅੰਗਰੇਜ਼ ਲੜਕੀ ਨੂੰ ਨਾਲ ਲਈ ਨਾਟਕਾਂ ਦੀ ਛਾਣ ਬੀਣ ਕਰ ਰਹੇ ਸਨ। ਤੇ ਉਹ ਸ਼ੈਕਸਪੀਅਰ ਵਾਲੇ ਖਾਨੇ ਤੋਂ ਅੱਗੇ ਨਹੀਂ ਚਲ ਰਹੇ ਸਨ। ਮੈਂ ਘੜੀ ਵੱਲ ਤੱਕਿਆ। ਵਕਤ ਦਸ ਮਿੰਟ ਰਹਿੰਦੇ ਸਨ। ਸਰਦਾਰ ਸਾਹਿਬ ਪਤਾ ਨਹੀਂ ਕਦੋਂ ਦੁਕਾਨ ਚੋਂ ਚਲੇ ਗਏ ਸਨ। ਮੈਂ ਦੌੜਦਿਆਂ ਸਟੇਸ਼ਨ ਤੋਂ ਕੋਵਿੰਟ ਗਾਰਡਨ ਲਈ ਗੱਡੀ ਫੜੀ। ਕੋਵਿੰਟ ਗਾਰਡਨ ਸਟੇਸ਼ਨ ਤੇ ਨਿੱਕੇ ਨਿੱਕੇ ਦੋ ਅੰਗਰੇਜ਼ ਮੁੰਡੇ ਨੀਗਰੋ ਪੋਰਟਰ ਨਾਲ ਹੇਰਾ ਫੇਰੀ ਕਰ ਰਹੇ ਸਨ। ਉਨ੍ਹਾਂ ਨੇ ਘੱਟ ਪੈਸਿਆਂ ਦੇ ਟਿਕਟ ਖਰੀਦੇ ਸਨ। ਪੋਰਟਰ ਉਨ੍ਹਾਂ ਨੂੰ ਹਸਦਿਆਂ ਆਖ ਰਿਹਾ ਸੀ, "ਪੁਤਰੋ ਮੁੜ ਮੇਰੇ ਨਾਲ ਐਸਾ ਨਾ ਕਰਨਾ ਨਹੀਂ ਤਾਂ ਰੱਬ ਦੀ ਸਹੁੰ ਤੁਹਾਨੂੰ ਇਕ ਸਬਕ ਸਿਖਾਵਾਂਗਾ।" ਮੇਰੀ ਘੜੀ ਅਨੁਸਾਰ ਵਕਤ ਦੋ ਵੱਜ ਕੇ ਸਤਾਈ ਮਿੰਟ ਹੋਇਆ ਸੀ। ਤੇ ਨਾਟਕ ਸ਼ੁਰੂ ਹੋਣ 'ਚ ਤਿੰਨ ਮਿੰਟ ਰਹਿੰਦੇ ਸਨ। ਵਰਖਾ ਮੋਹਲੇ ਧਾਰ ਪੈ ਰਹੀ ਸੀ। ਤੇ ਐਲਡਵਿਚ ਮੰਚ ਘਰ ਤਕ ਤੁਰ ਕੇ ਪਹੁੰਚਣ ਤੇ ਪੰਜ ਮਿੰਟ ਲੱਗਦੇ ਸਨ। ਮੈਂ ਸ਼ੂਟ ਵਟੀ ਤੇ ਗਲੀਆਂ ਵਿਚੋਂ ਦੀ ਪੈਂਦੇ ਮੀਂਹ ਵਿਚ ਦੀ ਦੌੜਦਾ ਹੋਇਆ ਦੋਂਹ ਮਿੰਟਾਂ ਵਿਚ ਮੰਚ ਘਰ ਅੱਗੇ ਪਹੁੰਚ ਗਿਆ। ਮੇਰਾ ਵੱਡਾ ਕੋਟ ਤੇ ਪੈਂਟ ਮੀਂਹ ਕਾਰਨ ਕਾਫੀ ਗਿੱਲੇ ਹੋ ਗਏ ਸਨ। ਸ਼ਮਸ਼ੇਰ ਮੰਚ ਘਰ ਦੇ ਅੱਗੇ ਖੜਾ ਮੇਰੀ ਉਡੀਕ ਕਰ ਰਿਹਾ ਸੀ। ਲੱਗਪਗ ਸਾਰੇ ਲੋਕ ਅੰਦਰ ਪਹੁੰਚ ਚੁੱਕੇ ਸਨ। ਮੈਨੂੰ ਦੇਖ ਕੇ ਉਹ ਬੋਲਿਆ, "ਕੀ ਗੱਲ ਲੇਟ ਹੋ ਗਿਆ।"

"ਕਿੰਗਸਟਨ ਤੋਂ ਰਿਚਮੰਡ ਤਕ ਪਹੁੰਚਦਿਆਂ ਬੱਸ 'ਚ ਲੇਟ ਹੋ ਗਿਆ ਸਾਂ।" ਮੈਂ ਝੂਠ ਬੋਲਦਿਆਂ ਆਖਿਆ।

"ਉਹ ਕਲਾਕਾਰ ਵੀ ਆਇਆ।" ਉਸ ਨੇ ਆਖਿਆ।

"ਕੌਣ ?" ਮੈਂ ਪੁਛਿਆ।

"ਸੁਰਜੀਤ ਹਾਂਸ। ਚਲੋ ਗਿਆ ਅੰਦਰ।"

ਅੰਦਰ ਪਹੁੰਚ ਕੇ ਅਸੀਂ ਆਪਣੀਆਂ ਸੀਟਾਂ ਲੱਭੀਆਂ। ਮੈਂ ਗਿੱਲੇ ਕਪੜਿਆਂ ਕਾਰਨ ਔਖ ਮਹਿਸੂਸ ਕਰ ਰਿਹਾ ਸਾਂ। ਪਰਦਾ ਉਠਿਆ, ਮੰਚ ਤੇ ਇਕ ਘਰ ਉਸਰਿਆ ਹੋਇਆ ਸੀ। ਘਰ ਦੀ ਟੈਰਿਸ ਅੱਗੇ ਦੋ ਨੱਢੇ ਦੋਸਤਾਂ ਨੇ ਇਕ ਯੁਵਤੀ ਦੀ ਉਡੀਕ 'ਚ ਅੱਖਾਂ ਗੱਡੀਆਂ ਹੋਈਆਂ ਸਨ। ਨਿਰਦੇਸ਼ਨਾ ਤੇ ਐਕਟਿੰਗ ਰਵਾਇਤੀ ਢੰਗ ਦੀ ਸੀ। ਇਸ ਤਰ੍ਹਾਂ ਦੇ ਨਾਟਕ ਮੈਂ ਪਿਛਲੇ ਸਾਲਾਂ ਵਿਚ ਕਾਫੀ ਦੇਖ ਚੁਕਾ ਸਾਂ। ਨਾਟਕ ਦੇ ਚਾਰ ਮੁਖ ਪਾਤਰ ਨੌਜਵਾਨ ਲੜਕੀ, ਬੁੱਢਾ ਡਾਕਟਰ ਉਸ ਦਾ ਹੋਣ ਵਾਲਾ ਪਤੀ, ਉਸ ਸੁੰਦਰੀ ਦਾ ਆਸ਼ਕ ਤੇ ਉਸ ਦਾ ਦੋਸਤ ਹਨ। ਨਾਟਕ ਦੀ ਕਹਾਣੀ ਦਾ ਸਾਰ ਅੰਸ਼ ਸੁੰਦਰੀ ਨੂੰ ਬੁੱਢੇ ਕੋਲੋਂ ਆਜ਼ਾਦ ਕਰਾਉਣਾ ਸੀ। ਯੁਵਤੀ ਦਾ ਆਸ਼ਕ ਤੇ ਉਸ ਦਾ ਦੋਸਤ ਮਿਲ ਕੇ ਸਾਜ਼ਸ਼ਾਂ ਘੜਦੇ ਹਨ ਤੇ ਉਨ੍ਹਾਂ ਦੀਆਂ ਸਾਜ਼ਸ਼ਾਂ ਬੁੱਢੇ ਦੇ ਸ਼ੱਕੀ ਸੁਭਾਅ ਤੇ ਉਸ ਦੀ ਜ਼ਿੰਦਗੀ ਦੇ ਲੰਬੇ ਤਜਰਬੇ ਨੂੰ ਹਾਰ ਦਿੰਦੀਆਂ ਹਨ। ਤੇ ਅੰਤ ਵਿਚ ਨਾਟਕਕਾਰ ਦੀ ਕਾਰਾਗਰੀ ਤੇ ਹੁਸ਼ਿਆਰ ਮੌਕਾ ਮੇਲ ਕਾਰਨ ਸੁੰਦਰੀ ਦਾ ਵਿਆਹ ਉਸ ਦੇ ਆਸ਼ਕ ਨਾਲ ਹੋ ਜਾਂਦਾ ਹੈ। ਪਖੰਡ ਨਾਟਕ (Farce) ਦੀ ਇਕ ਸ਼ਕਤੀਸ਼ਾਲੀ ਚੂਲ ਉਸ ਦਾ ਹਾਸ ਰਸ ਹੈ। ਇਸ ਨੂੰ ਬੀਊਮਾਰਸ਼ੇ ਨੇ ਪਛਾਣਿਆ ਹੈ ਤੇ ਹਾਸਰਸ ਦੀ ਵਰਤੋਂ ਕੀਤੀ ਹੈ। ਇਸੇ ਲਈ ਨਾਟਕ ਖਤਮ ਹੋਣ ਤਕ ਹਾਸੇ ਦੀ ਛਣਕਾਰ ਮੰਚ ਘਰ 'ਚ ਗੂੰਜਦੀ ਰਹੀ।

ਕਿਤਾਬਾਂ ਦੀ ਦੁਕਾਨ ਤੇ ਮਿਲੇ ਸਰਦਾਰ ਜੀ ਤੇ ਉਨ੍ਹਾਂ ਦੀ ਅੰਗਰੇਜ਼ ਦੋਸਤ ਇਨਟਰਵਲ ਵੇਲੇ ਦਿਖਾਈ ਦਿਤੇ। ਦੋਨਾਂ ਦੇ ਚਿਹਰਿਆਂ ਤੋਂ ਖੁਸ਼ੀ ਝਲਕ ਰਹੀ ਸੀ।

ਨਾਟਕ ਦੇ ਖਤਮ ਹੋਣ ਤੇ ਅਸੀਂ ਮੰਚ ਘਰ ਤੋਂ ਬਾਹਰ ਨਿਕਲੇ। ਸੁਰਜੀਤ ਹਾਂਸ ਮਿਲਿਆ। ਸ਼ਮਸ਼ੇਰ ਤੇ ਹਾਂਸ ਮਜ਼ੇ ਨਾਲ ਬੁਢੇ ਨਾਲ ਹੋਈ ਤੇਰ੍ਹਵੀਂ ਬਾਰੇ ਗੱਲਾਂ ਕਰਨ ਲੱਗੇ। ਮੈਂ ਉਨ੍ਹਾਂ ਦੇ ਪਿਛੇ ਪਿਛੇ ਤੁਰਦਾ ਹੋਇਆ ਸੋਚ ਰਿਹਾ ਸਾਂ ਕਿ ਸਾਹਿਤ ਵਿਚ ਬੁੱਢੇ ਪਾਤਰਾਂ ਦੀ ਕਾਮ ਵਾਸ਼ਨਾ, ਜਵਾਂ ਮਰਦੀ ਤੇ ਉਨ੍ਹਾਂ ਦੇ ਖਰਾਂਟਪੁਣੇ ਨੇ ਬਹੁਤ ਵੱਡਾ ਪਾਰਟ ਅਦਾ ਕੀਤਾ ਹੈ। ਅਸੀਂ ਟਿਊਬ ਸਟੇਸ਼ਨ ਵੱਲ ਨੂੰ ਟੁਰੇ ਜਾ ਰਹੇ ਸਾਂ। ਟਿਊਬ ਸਟੇਸ਼ਨ ਤੇ ਪਹੁੰਚ ਕੇ ਸੁਰਜੀਤ ਹਾਂਸ ਨੇ ਮੈਨੂੰ ਸਾਊਥਹਾਲ ਨੂੰ ਖਿਚਣਾ ਚਾਹਿਆ। ਪਰ ਮੈਂ ਕਿੰਗਸਟਨ ਨੂੰ ਜਾਣਾ ਚਾਹੁੰਦਾ ਸਾਂ ਤੇ ਐਤਵਾਰ ਦਾ ਦਿਨ ਆਪਣੇ ਲਿਖੇ ਜਾ ਰਹੇ ਨਾਟਕ 'ਸ਼ਹੀਦ' ਤੇ ਲਾਉਣਾ ਚਾਹੁੰਦਾ ਸਾਂ। ਅੰਤ ਵਿਚ ਜਦੋਂ ਮੈਂ ਗੱਡੀ ਵਿਚ ਚੜ੍ਹ ਗਿਆ ਤਾਂ ਹਾਂਸ ਨੇ ਮੈਨੂੰ ਆਖਰੀ ਲਾਲਚ ਦਿਤਾ 'ਪ੍ਰੇਮ ਦਾ ਖਤ ਆਇਆ ਸੀ ਤੈਨੂੰ ਸੁਣਾਊਂਗਾ।" ਮੇਰੇ ਉਤਰਨ ਤੋਂ ਪਹਿਲਾਂ ਹੀ ਬਾਰੀ ਬੰਦ ਹੋ ਗਈ ਸੀ। ਪ੍ਰੇਮ ਪ੍ਰਕਾਸ਼ ਖੰਨਵੀ ਨਾਟਕਲਾ ਦੇ ਵਿਰੁਧ ਹੈ ਪਰ ਮੈਨੂੰ ਉਸ ਦੀ ਸਖਸ਼ੀਅਤ ਸਦਾ ਹੀ ਖਿੱਚ ਪਾਉਂਦੀ ਰਹੀ ਹੈ। ਪਰ ਬੰਦ ਹੋਈ ਬਾਰੀ ਨੂੰ ਮੈਂ ਨਹੀਂ ਖੋਲ੍ਹ ਸਕਦਾ ਸਾਂ।

## ਇਕ ਸ਼ਾਮ

ਤਿੰਨ ਸਾਲ ਹੋਏ ਮੈਂ ਜਾਪਾਨ ਦੇ ਨਾਟਕਕਾਰ ਚਿਕਾਮਾਤਸੂ, ਜੋ ਕਿ ਸ਼ੈਕਸਪੀਅਰ ਦਾ ਸਮਕਾਲੀ ਸੀ, ਦੇ ਚਾਰ ਨਾਟਕ ਪੜ੍ਹੇ ਸਨ। ਉਸ ਦੇ ਨਾਟਕ ਯਥਾਰਥਵਾਦ ਤੇ ਪਿਆਰ ਦੇ ਅੰਸ਼ਾਂ ਨਾਲ ਭਰਪੂਰ ਨਾਟਕ ਸਨ। ਉਸ ਦੇ ਨਾਟਕਾਂ ਦੀਆਂ ਨਾਇਕਾਵਾਂ ਮਹਾਜਨੀ ਸਮਾਜ ਦੀਆਂ

ਦਾਸੀਆਂ ਹਨ ਤੇ ਉਨ੍ਹਾਂ ਨੂੰ ਖੁਲਾਸ ਕਰਾਉਣ ਲਈ ਉਸ ਦੇ ਨਾਟਕਾਂ ਦੇ ਨਾਇਕ ਮਾਇਆ ਇਕੱਠੀ ਕਰਦੇ ਹਨ। ਤੇ ਅੰਤ ਵਿਚ ਪੈਦਾ ਹੋਏ ਸਮਾਜਕ ਬੰਧਨਾਂ ਕਾਰਨ ਨਾਇਕ ਤੇ ਨਾਇਕਾ ਖੁਦਕਸ਼ੀ ਕਰਦੇ ਹਨ। ਚਿਕਾਮਾਤਸੂ ਨੇ ਆਪਣੀ ਕਲਾ ਲਈ ਸਾਧਾਰਨ ਲੋਕਾਂ ਨੂੰ ਪਾਤਰ ਚੁਣਿਆ। ਯੂਨਾਨ ਤੇ ਯੂਰਪ ਲਈ ਜਿਸ ਤਰ੍ਹਾਂ ਮਿਨਾਂਡਰ ਨੇ ਨਵੀਨ ਭਾਂਤ ਦੀ ਨਾਟਕ ਰਚਨਾ ਕਰਕੇ ਨਵੀਂ ਲੀਹ ਪਾਈ ਇਸੇ ਤਰ੍ਹਾਂ ਹੀ ਚਿਕਾਮਾਤਸੂ ਨੇ ਜਾਪਾਨ ਦੇ ਸਾਹਿਤ ਲਈ ਯਥਾਰਥਵਾਦ ਦੀ ਨੀਂਹ ਰੱਖੀ। ਚਿਕਾਮਾਤਸੂ ਦੇ ਯਥਾਰਥਵਾਦ, ਉਸ ਦੇ ਰੁਮਾਂਸਵਾਦ ਤੇ ਕਾਵਿਮਈ ਸ਼ੈਲੀ ਨੇ ਮੇਰੇ ਮਨ 'ਚ ਜਾਪਾਨ ਲਈ ਪ੍ਰਸ਼ੰਸਾ ਭਰ ਦਿਤੀ ਸੀ। ਇਸ ਲਈ ਮੈਂ ਜਾਪਾਨ ਦਾ ਪੁਤਲੀ ਨਾਟਕ ਦੇਖਣ ਲਈ ਬਹੁਤ ਤੀਬਰ ਸਾਂ। ਜੁਗਿੰਦਰ ਸ਼ਮਸ਼ੇਰ ਸਦਾ ਵਾਂਗ ਹੀ ਵਕਤ ਸਿਰ ਪਹੁੰਚਿਆ ਹੋਇਆ ਸੀ। ਉਸ ਨੇ ਅੱਜ ਸ਼ਾਮ ਦਾ ਪ੍ਰੋਗਰਾਮ-ਪੱਤਰ ਖਰੀਦ ਲਿਆ ਸੀ। ਮੈਂ ਪ੍ਰੋਗਰਾਮ ਪੱਤਰ ਨੂੰ ਦੇਖਿਆ। ਕੋਈ ਪੂਰਾ ਨਾਟਕ ਨਹੀਂ ਦਿਖਾਇਆ ਜਾ ਰਿਹਾ ਸੀ। ਮੈਂ ਨਿੱਕੇ ਨਾਟਕਾਂ ਦੀ ਬਜਾਏ ਲੰਬੇ ਨਾਟਕਾਂ ਨੂੰ ਜ਼ਿਆਦਾ ਪਸੰਦ ਕਰਦਾ ਹਾਂ। ਪਰ ਜਾਪਾਨ ਦੇ ਨਿੱਕੇ ਨਾਟਕਾਂ ਦਾ ਇਹ ਸੰਗ੍ਰਹਿ ਦੇਖਣ ਲਈ ਮੈਨੂੰ ਕੋਈ ਇਨਕਾਰ ਨਹੀਂ ਸੀ। ਪਰਦਾ ਉਠਿਆ। ਮੇਰੇ ਲਈ ਇਹ ਨਵੀਨ ਨਾਟਕ ਪ੍ਰਦਰਸ਼ਨੀ ਸੀ। ਇਕ ਸੰਗੀਤਕਾਰ ਤੇ ਦੂਜਾ ਗੀਸਾਈਟਰ (ਜਿਸ ਨੇ ਨਾਟਕ ਦੇ ਵਾਰਤਾਲਾਪ ਜਾਂ ਕਹਾਣੀ ਨੂੰ ਪੜ੍ਹਨਾ ਸੀ) ਮੰਚ ਦੇ ਇਕ ਕੋਨੇ 'ਚ ਸਥਾਪਤ ਸਨ। ਇਕ ਇਕ ਪੁਤਲੀ ਨੂੰ ਕਾਲੇ ਪਰਦਿਆਂ ਤੇ ਚੋਗਿਆਂ ਵਾਲੇ ਕਈ ਕਈ ਐਕਟਰ ਸੰਭਾਲ ਰਹੇ ਸਨ। ਮੁਖ ਪੁਤਲੀਆਂ ਦੇ ਮੁਖ ਸੰਭਾਲ-ਐਕਟਰਾਂ ਦੇ ਚਿਹਰੇ ਤੇ ਕੋਈ ਪਰਦਾ ਨਹੀਂ ਸੀ। ਸੰਭਾਲ ਐਕਟਰਾਂ ਦੇ ਜਿਸਮ ਦੇ ਉਪਰਲੇ ਹਿੱਸੇ ਹੀ ਦਿਖਾਈ ਦੇ ਰਹੇ ਸਨ। ਪੁਤਲੀਆਂ ਦੀ ਉਚਾਈ ਤਿੰਨ ਜਾਂ ਚਾਰ ਫੁਟ ਦੇ ਵਿਚਕਾਰ ਸੀ। ਕਾਰਡਬੋਰਡ ਦੇ ਲੰਬੂਤਰੇ ਲਗਪਗ ਤਿੰਨ ਫੁਟ ਉਚੇ ਥੜੇ ਤੇ ਸੰਭਾਲ ਐਕਟਰ ਪੁਤਲੀਆਂ ਤੋਂ ਅਦਾਕਾਰੀ ਕਰਾ ਰਹੇ ਸਨ। ਗੀਸਾਈਟਰ ਸੰਗੀਤ ਦੀ ਲੈ ਵਿਚ ਵਾਰਤਾਲਾਪ ਨੂੰ ਪੜ੍ਹ ਰਿਹਾ ਸੀ। ਪੁਤਲੀਆਂ ਦੀਆਂ ਅੱਖਾਂ ਕਰੋਧ ਵਿਚ ਵੱਟ ਚਾੜ੍ਹਦੀਆਂ, ਖੰਜਰ ਹਿਲਦੇ, ਜਿਸਮ ਤਣਦੇ ਤੇ ਅਤਿ ਤਕਨੀਕਮਈ ਢੰਗ ਨਾਲ ਇਕ ਦੂਸਰੇ ਤੇ ਹਮਲੇ ਹੁੰਦੇ। ਜਾਪਾਨੀ ਨਾਟਕ ਸਾਹਿਤ ਅਰਾਧਨਾ, ਸਾਧਨਾ, ਪ੍ਰਣ, ਉਪ-ਭਾਵੁਕਤਾ ਤੇ ਆਤਮ ਹੱਤਿਆ ਨਾਲ ਭਰਪੂਰ ਹੈ। ਕਈ ਵਾਰ ਇਹ ਏਨਾ ਹਿੰਸਕ ਹੁੰਦਾ ਹੈ ਕਿ ਕਮਜ਼ੋਰ ਮੇਹਦੇ ਵਾਲੇ ਮਨੁੱਖ ਲਈ ਅਸਿਹ ਹੋ ਜਾਂਦਾ ਹੈ। ਪਹਿਲੇ ਨਾਟਕ ਵਿਚ ਦੋ ਸਾਮੂਰਾਏ ਸਰਦਾਰਾਂ ਦਾ ਆਪਸ ਵਿਚ ਦਾ ਰਫੜ ਇਕ ਦੀ ਆਤਮ ਹੱਤਿਆ ਦਾ ਕਾਰਨ ਬਣਦਾ ਹੈ। ਮਰਨ ਲੱਗਾ ਸਰਦਾਰ ਹੈਨਗਾਨ ਆਪਣੇ ਪਾਲਤੂ ਸਰਦਾਰ ਯੂਰਾਨੋਸੂਕੀ ਉਸ਼ੀ ਤੋਂ ਸਾਮੂਰਾਏ ਸਰਦਾਰ ਮੋਰਾਨਾਉ ਕੋਲੋਂ ਆਪਣੀ ਮੌਤ ਦਾ ਬਦਲਾ ਲੈਣ ਦਾ ਪ੍ਰਣ ਲੈਂਦਾ ਹੈ। ਆਤਮ ਹੱਤਿਆ ਦਾ ਦ੍ਰਿਸ਼ ਬਹੁਤ ਪ੍ਰਭਾਵਕ ਸੀ। ਸੰਭਾਲ ਐਕਟਰ ਸਰਦਾਰ ਹੈਨਗਾਨ ਦੇ ਹੱਤਿਆ ਕਰਨ ਤੋਂ ਪਹਿਲਾਂ ਉਸਦੇ ਬਸਤਰ ਉਤਾਰਦੇ ਹਨ। ਕਪੜੇ ਉਤਰਨ ਤੋਂ ਬਾਅਦ ਬਜੂਦ ਨਿੱਕਾ ਜਿੰਨਾ ਰਹਿ ਜਾਂਦਾ ਹੈ। ਇਸ ਤਰ੍ਹਾਂ ਸਰਦਾਰ ਹੈਨਗਾਨ ਮੌਤ ਦੀ ਪ੍ਰਬਲਤਾ ਤੇ ਆਤਮ ਹਤਿਆ ਵਿਸ਼ਵਾਸ਼ ਦਾ ਸਤਿਕਾਰ ਤੇ ਅਰਾਧਨਾ ਕਰਦਾ ਹੈ।

ਦੂਸਰਾ ਨਾਟਕ ਇਕ ਅੰਧੇ ਸੰਗੀਤਕਾਰ ਦੇ ਆਪਣੀ ਪਤਨੀ ਨਾਲ ਪਿਆਰ ਦੀ ਕਹਾਣੀ ਸੀ। ਇਹ ਇਕ ਅਤਿ ਉਪਭਾਵਿਕ ਤੇ ਸਾਦੀ ਰਚਨਾ ਸੀ। ਨਾਟਕ ਦੇ ਦ੍ਰਿਸ਼ ਸੁੰਦਰ ਕਲਾਕਾਰੀ ਦਾ ਨਮੂਨਾ ਸਨ ਜਿਹੜੇ ਕਿ ਨਾਟਕ ਦੇ ਵਿਸ਼ੇ ਅਰਥਾਤ ਇਸ ਦੇ ਰੁਮਾਂਟਿਕ ਪੱਖ ਨਾਲ ਮੇਲ ਖਾਂਦੇ

ਸਨ। ਸੰਗੀਤਕਾਰ ਨੂੰ ਸ਼ੱਕ ਹੈ ਕਿ ਉਸ ਦੀ ਪਤਨੀ ਦਾ ਇਕ ਆਸ਼ਕ ਹੈ ਜਿਸ ਨੂੰ ਮਿਲਣ ਲਈ ਉਸ ਤੋਂ ਚੋਰੀ ਉਹ ਜਾਂਦੀ ਹੈ ਵਾਸਤਵ ਵਿਚ ਉਸ ਦੀ ਗੈਰਹਾਜ਼ਰੀ ਦਾ ਕਾਰਨ ਦਿਆਲਤਾ ਦੀ ਦੇਵੀ ਅੱਗੇ ਉਸ ਦਾ ਪ੍ਰਾਰਥਨਾ ਕਰਨ ਜਾਣਾ ਹੈ ਤਾ ਕਿ ਉਸ ਦੇ ਪਤੀ ਦੀਆਂ ਅੱਖਾਂ ਦੀ ਗਵਾਚ ਗਈ ਲੋ ਮੁੜ ਆਏ। ਸੰਗੀਤਕਾਰ ਨੂੰ ਆਪਣੀ ਪਤਨੀ ਦੀ ਗੱਲ ਦਾ ਸੱਚ ਨਹੀਂ ਆਉਂਦਾ ਤੇ ਉਹ ਪਹਾੜੀ ਤੋਂ ਡਿਗ ਕੇ ਆਤਮ ਹੱਤਿਆ ਕਰ ਲੈਂਦਾ ਹੈ। ਉਸ ਦੇ ਪ੍ਰੇਮ ਵਿਚ ਪਾਗਲ ਉਸਦੀ ਪਤਨੀ ਉਸੇ ਪਹਾੜੀ ਤੋਂ ਡਿੱਗਕੇ ਆਤਮ ਹੱਤਿਆ ਕਰ ਲੈਂਦੀ ਹੈ। ਉਨ੍ਹਾਂ ਦੇ ਆਪਸੀ ਪ੍ਰੇਮ ਤੋਂ ਪ੍ਰਭਾਵਿਤ ਹੋ ਕੇ ਦਿਆਲਤਾ ਦੀ ਦੇਵੀ ਉਨ੍ਹਾਂ ਨੂੰ ਮੁੜ ਸੁਰਜੀਤ ਕਰ ਦਿੰਦੀ ਹੈ ਤੇ ਸੰਗੀਤਕਾਰ ਦੀਆਂ ਅੱਖਾਂ ਦੀ ਲੋ ਬਖਸ਼ ਦਿੰਦੀ ਹੈ।

ਪ੍ਰੋਗਰਾਮ ਲੰਬਾ ਹੋ ਰਿਹਾ ਸੀ। ਇਸ ਲਈ ਕੁਛ ਲੋਕ ਤੀਸਰੇ ਨਾਟਕ ਦੇ ਸ਼ੁਰੂ ਹੋਣ ਤੋਂ ਪਹਿਲਾ ਮੰਚ ਘਰ ਚੋਂ ਉਠਕੇ ਜਾ ਰਹੇ ਸਨ। ਤੀਸਰਾ ਨਾਟਕ ਇਕ ਸੁੰਦਰ ਸੁਪਨਾ ਸੀ ਜਿਸ ਵਿਚ ਦੋ ਸਰਦਾਰ ਪਤਨੀਆਂ ਦੀ ਫਿਸ਼ਿੰਗ ਕਰਨ ਜਾਂਦੇ ਹਨ। ਇਕ ਨੂੰ ਖੂਬਸੂਰਤ ਪਤਨੀ ਤੇ ਦੂਸਰੇ ਨੂੰ ਬਦਸੂਰਤ ਤੇ ਸੜੀਅਲ ਮਿਜ਼ਾਜ਼ ਵਾਲੀ ਪਤਨੀ ਨਿਕਲਦੀ ਹੈ। ਇਸ ਨਾਟਕ ਦਾ ਹਾਸ-ਰਸ ਸ਼ਲਾਘਾ ਯੋਗ ਸੀ।

ਮੰਚ ਘਰ ਚੋਂ ਨਿਕਲ ਕੇ ਅਸੀਂ ਸਟੇਸ਼ਨ ਵੱਲ ਨੂੰ ਜਾ ਰਹੇ ਸਾਂ। ਸ਼ਮਸ਼ੇਰ ਕਹਿਣ ਲੱਗਾ "ਸੰਗੀਤ ਦੀ ਲੈ ਤਾਂ ਕਰਨਾਟਕੀ ਸੰਗੀਤ ਨਾਲ ਮਿਲਦੀ ਜੁਲਦੀ ਸੀ।"

"ਤੇ ਰੀਸਾਈਟਰ ਦੀ ਆਵਾਜ਼ ਤਾਮਿਲ ਲੋਕਾਂ ਦੀ ਆਵਾਜ਼ ਵਰਗੀ।" ਮੈਂ ਕਿਹਾ। ਮੇਰੀ ਕਲਪਨਾ 'ਚ ਭਾਰਤੀ ਕਮਿਉਨਿਸਟ ਪਾਰਟੀ ਦੀ ਅੰਮ੍ਰਿਤਸਰ 'ਚ ਹੋਈ ਇਕ ਕਾਨਫ਼ਰੰਸ ਘੁੰਮ ਰਹੀ ਸੀ। ਇਸ ਦੀ ਮੰਚ ਤੋਂ ਮੈਂ ਤਾਮਿਲ ਲੋਕਾਂ ਦੀ ਆਵਾਜ਼ ਤੇ ਲੋਕ ਸੰਗੀਤ ਸੁਣਿਆ ਸੀ। ਦਸ ਸਾਲ ਪਹਿਲਾਂ ਦੀ ਘਟਨਾਂ ਮੇਰੇ ਮਨ ਤੇ ਉਕਰੀ ਹੋਈ ਸੀ। ਜਾਪਾਨੀ ਪੁਤਲੀ ਨਾਟਕ ਦੀਆਂ ਸਮੱਸਿਆਵਾਂ ਬਹੁਤ ਵੱਡੀਆਂ ਹਨ। ਇਹ ਦੁਪਾਸੀ ਕਲਾਕਾਰੀ ਹੈ ਜਿਸ ਨੂੰ ਪੁਤਲੀ ਦੀ ਨੀਰਸਤਾ ਭਰੀ ਅਦਾਕਾਰੀ ਤੇ ਸੰਭਾਲ ਐਕਟਰਾਂ ਦੀ ਮੰਚ ਤੇ ਹੋਂਦ ਦਾ ਸਾਹਮਣਾ ਕਰਨਾ ਪੈਂਦਾ ਹੈ। ਇਸ ਤੋਂ ਉਪਰੰਤ ਪੁਤਲੀ-ਨਾਟ ਦਰਸ਼ਕਾਂ ਕੋਲੋਂ ਸੂਖਮਤਾ ਨਾਲ ਭਰਪੂਰ ਮਨ ਦੀ ਮੰਗ ਕਰਦਾ ਹੈ। ਰੀਸਾਈਟਰ ਦਾ ਨਾਟਕ ਦੀ ਸਫਲਤਾ ਵਿਚ ਬਹੁਤ ਵੱਡਾ ਹਿੱਸਾ ਹੁੰਦਾ ਹੈ। ਇਸ ਲਈ ਪੁਤਲੀ ਕਲਾ ਨੂੰ ਅਤਿਅੰਤ ਮੁਸ਼ਕਲਾਂ ਦਾ ਟਾਕਰਾ ਕਰਨਾ ਪੈਂਦਾ ਹੈ।

— —

## ਏਕਮ

ਪਿਛਲੇ ਕੁਝ ਵਰ੍ਹਿਆਂ ਤੋਂ ਪੰਜਾਬੀ ਸਾਹਿਤ ਵਿਚ ਪ੍ਰਗਤਿਵਾਦੀ ਕਦਰਾਂ ਕੀਮਤਾਂ ਦੇ ਵਿਰੋਧੀਆਂ ਨੇ ਵੰਨ ਸਵੰਨੇ ਲੇਬਲਾਂ ਹੇਠ ਪ੍ਰਵੇਸ਼ ਕੀਤਾ ਹੈ। ਇਹ ਵਿਰੋਧ ਸਾਹਿਤਕ ਰਚਨਾ ਦੇ ਰੂਪ ਅਰਥਾਤ ਸ਼ੈਲੀ ਤਕ ਹੀ ਸੀਮਤ ਨਹੀਂ ਰਿਹਾ ਸਗੋਂ ਉਨ੍ਹਾਂ ਦਾ ਮੁਖ ਮੰਤਵ ਲੇਖਕਾਂ ਨੂੰ ਸਾਹਿਤ ਦੀ ਸਮੱਗਰੀ ਦੀ ਚੋਣ ਤੇ ਇਸ ਸਮੱਗਰੀ ਨੂੰ ਪੇਸ਼ ਕਰਨ ਲਈ ਅਪਣਾਏ ਗਏ ਵਤੀਰੇ ਬਾਰੇ ਵੀ ਗੁਮਰਾਹ ਕਰਨਾ ਸੀ। ਉਹ ਚਾਹੁੰਦੇ ਸਨ ਕਿ ਇਕ ਲੇਖਕ ਸਮਾਜੀ ਯਥਾਰਥ ਨੂੰ ਸਾਹਿਤਕ ਰੂਪ ਦੇਣ ਦੀ ਥਾਂ ਆਪਣੇ ਮਾਨਸਿਕ ਉਦਗਾਰਾਂ ਤੇ ਅਤ੍ਰਿਪਤ ਇਛਾਵਾਂ ਨੂੰ ਹੀ ਪਰਮੁਖਤਾ ਦੇਵੇ। ਉਹ ਮਨੁਖ ਦੀ ਅੰਦਰਲੀ ਦੁਨੀਆਂ ਨੂੰ ਬਾਹਰਲੀ ਦੁਨੀਆਂ ਤੇ ਸਮਾਜੀ ਰਿਸ਼ਤਿਆਂ ਨਾਲੋਂ ਤੋੜ ਕੇ ਵੇਖਦੇ ਸਨ। ਉਨ੍ਹਾਂ ਦਾ ਪੇਸ਼ ਕੀਤਾ ਸਾਹਿਤਕ ਵਿਅਕਤੀ ਸਵੈ ਕੇਂਦਰਤ ਵਿਅਕਤੀ ਸੀ ਜਿਹੜਾ ਹਰ ਇਕ ਸਮਾਜੀ ਉਲਝਣ ਦਾ ਕਾਰਨ ਅੰਦਰ ਹੀ ਭਾਲਦਾ ਸੀ। ਸਾਹਿਤਕ ਰਚਨਾ ਲਈ ਉਨ੍ਹਾਂ ਦੇ ਪੇਸ਼ ਕੀਤੇ ਇਸ ਸਿਧਾਂਤ ਦੇ ਪ੍ਰਤੀਕਰਮ ਵਜੋਂ ਕਈ ਨਵੇਂ ਉਠਦੇ ਲੇਖਕਾਂ ਦੇ ਪੈਰ ਉਖੜ ਗਏ। ਇਸ ਪ੍ਰਭਾਵ ਤੋਂ ਸਿਰਫ ਉਹ ਲੇਖਕ ਹੀ ਬਚ ਸਕੇ ਜਿਨ੍ਹਾਂ ਦਾ ਜ਼ਿੰਦਗੀ ਪ੍ਰਤੀ ਦ੍ਰਿਸ਼ਟੀਕੋਣ ਸਾਰਥਕ ਤੇ ਉਸਾਰੂ ਸੀ ਤੇ ਜਿਹੜੇ ਸਾਹਿਤ ਰਚਨਾ ਨੂੰ ਇਕ ਸੰਜੀਦਾ ਸਮਾਜਕ ਕਰਤੱਵ ਖਿਆਲ ਕਰਦੇ ਹਨ। ਇਨ੍ਹਾਂ ਨਵੇਂ ਉਠਦੇ ਲੇਖਕਾਂ ਵਿਚੋਂ ਫਤਹਿਜੀਤ ਵੀ ਉਸ ਢਾਣੀ ਨਾਲ ਸਬੰਧ ਰੱਖਦਾ ਹੈ, ਜਿਨ੍ਹਾਂ ਦੀ ਰਚਨਾ ਸਮਾਜਕ ਅਰਥਾਂ ਤੋਂ ਕੋਰੀ ਨਹੀਂ ਹੁੰਦੀ।

ਏਕਮ ਫਤਹਿਜੀਤ ਦਾ ਪਹਿਲਾ ਕਾਵਿ-ਸੰਗ੍ਰਹਿ ਹੈ। ਆਮ ਤੌਰ ਤੇ ਹਰ ਲੇਖਕ ਦੀ ਪਹਿਲੀ ਪੁਸਤਕ ਵਿਚ ਵਿਚਾਰਾਂ ਦੀ ਡੂੰਘਿਆਈ ਤੇ ਕਲਾਤਮਕ ਪੁ੍ਰ ਦੀ ਘਾਟ ਹੁੰਦੀ ਹੈ। ਕਿਉਂਕਿ ਉਹ ਉਸ ਸਮੇਂ ਤਜਰਬੇ ਦੇ ਦੌਰ ਚੋਂ ਲੰਘ ਰਿਹਾ ਹੁੰਦਾ ਹੈ। ਇਸ ਸਮੇਂ ਉਸ ਲਈ ਸਮਕਾਲੀ ਲੇਖਕਾਂ ਦੇ ਪ੍ਰਭਾਵਾਂ ਤੋਂ ਮੁਕਤ ਹੋਣਾ ਔਖੇਰਾ ਹੁੰਦਾ ਹੈ। ਪਰ ਇਹ ਗੱਲ ਫਤਹਿਜੀਤ ਦੇ ਹੱਕ ਵਿਚ ਜਾਂਦੀ ਹੈ ਕਿ ਉਸ ਦੀ ਪਹਿਲੀ ਪੁਸਤਕ ਨਾਲ ਹੀ ਉਸ ਦਾ ਇਕ ਵਿਸ਼ੇਸ਼ ਬਿੰਬ ਨਿਖਰਦਾ ਵਿਖਾਈ ਦਿੰਦਾ ਹੈ। ਉਸ ਨੇ ਸਪਸ਼ਟ ਭਾਂਤ ਕਿਸੇ ਦਾ ਪ੍ਰਭਾਵ ਨਹੀਂ ਕਬੂਲਿਆ। ਇਹ ਗੱ੍ਹ ਉਸ ਦੀਆਂ ਕਵਿਤਾਵਾਂ ਵਿਚਲੀ ਸਮੱਗਰੀ ਤੇ ਇਸ ਸਮੱਗਰੀ ਨੂੰ ਨਵੀਨ ਸਾਹਿਤਕ ਸ਼ੈਲੀ ਰਾਹੀਂ ਰੂਪਮਾਨ ਕਰਨ ਵਿਚ ਸਾਫ ਪ੍ਰਗਟ ਹੁੰਦੀ ਹੈ। ਗੱਲ ਨੂੰ ਕਹਿਣ ਦਾ ਉਸ ਦਾ ਆਪਣਾ ਹੀ ਇਕ ਵੱਖਰਾ ਅੰਦਾਜ਼ ਹੈ। ਉਸ ਦੀਆਂ ਕਵਿਤਾਵਾਂ ਖੁਲ੍ਹੀਆਂ ਹਨ, ਪਰ ਰਿਦਮ ਰਹਿਤ ਨਹੀਂ। ਭਾਵੇਂ ਇਹ ਗੱਲ ਸੱਚ ਹੈ ਕਿ ਕਿਤੇ ਕਿਤੇ ਇਸ ਰਿਦਮ ਦੀ ਸੁਰ ਬਹੁਤ ਹੀ ਧੀਮੀ ਹੈ ਤੇ ਇਕ ਸਾਧਾਰਨ ਪਾਠਕ ਲਈ ਇਹ ਕਵਿਤਾ ਕਿਤੇ ਕਿਤੇ ਵਾਰਤਕ ਦੇ ਨੇੜੇ ਵੀ ਅੱਪੜਦੀ ਜਾਪਦੀ ਹੈ। ਪਰ ਉਸ ਦੀ ਕਹੀ ਗੱਲ ਲੇਖਕ ਦੇ ਆਪਣੇ ਹੀ ਅਨੁਭਵ ਖੇਤਰ ਦੀ ਗੱਲ ਹੁੰਦੀ ਹੈ। ਉਹ ਮਾਂਗਵੇਂ ਅਨੁਭਵ ਨੂੰ ਪ੍ਰਗਟ ਨਹੀਂ ਕਰਦਾ, ਜਿਵੇਂ ਕਿ ਕਈ ਅਖਾਉਤੀ ਆਧੁਨਿਕ ਕਵੀ ਕਰਦੇ ਹਨ। ਉਹ ਆਪਣੇ ਚੌਗਿਰਦੇ ਸਮਾਜੀ ਮਾਹੌਲ ਤੋਂ ਸੁਚੇਤ ਹੈ ਤੇ ਇਨ੍ਹਾਂ ਸਮਾਜੀ ਹਕੀਕਤਾਂ ਤੋਂ ਉਪਜੇ ਮਾਨਸਕ ਪ੍ਰਤੀਕਰਮ ਨੂੰ ਹੀ

ਉਹ ਬਹੁਤੀ ਵਾਰੀ ਕਵਿਤਾਵਾਂ ਦਾ ਰੂਪ ਦਿੰਦਾ ਹੈ, ਇਹ ਪ੍ਰਤੀਕਰਮ, ਕੌੜੀਆਂ ਤੇ ਮਿੱਠੀਆਂ ਦੋਨੋਂ ਭਾਂਤ ਦੀਆਂ, ਸਮਾਜੀ ਘਟਨਾਵਾਂ ਕਾਰਨ ਉਪਜਦੇ ਹਨ ਤੇ ਕਵਿਤਾ ਦੇ ਪਾਠ ਸਮੇਂ ਸਾਨੂੰ ਆਪਣੇ ਪ੍ਰਤੀਕਰਮ ਜਾਪਦੇ ਹਨ।

ਉਹ ਕਈ ਕਵਿਤਾਵਾਂ ਵਿਚ ਜੀਵਨ ਦੇ ਫਰੇਬ, ਠੱਗੀ ਤੇ ਦੋਗਲੇਪਨ ਨੂੰ ਨੰਗਾ ਕਰਨ ਲਈ ਟਕੋਰ ਤੇ ਵਿਅੰਗ ਦੀ ਵਰਤੋਂ ਵੀ ਕਰਦਾ ਹੈ। ਵਿਅੰਗ, ਹਾਵਰਡ ਫਾਸਟ ਦੇ ਕਥਨ ਅਨੁਸਾਰ ਸਮਾਜੀ ਯਥਾਰਥ ਤਕ ਪਹੁੰਚਣ ਦਾ ਸਭ ਤੋਂ ਸੌਖਾ ਰਾਹ ਹੈ।

ਅੱਧੀਂ ਰਾਤੀਂ
ਸੁਤੀਆਂ ਸੜਕਾਂ ਦੇ ਉਤੋਂ
ਠੱਪ ਠੱਪ ਬੂਟ ਗੁਜ਼ਰਦੇ ਨੇ।
ਬੰਦ ਗਲੀਆਂ ਚੋਂ
ਇਕ ਆਵਾਜ਼ ਜਿਹੀ ਉਠਦੀ ਹੈ
''ਸਿਪਾਹੀ ਵੀ ਚੋਰੀ ਕਰਦੇ ਨੇ।''

ਜਾਂ

ਤੇ ਉਹ ਪ੍ਰੇਮੀ
ਆਪਣੀ ਚੋਰੀ ਲੁਕ ਜਾਵਣ ਤੇ
ਖੁਸ਼ ਫਿਰਦਾ ਹੈ
ਤੇ ਆਪਣੇ ਵਰਗੇ ਇਕ ਮਿੱਤਰ ਨੂੰ
ਆਖ ਰਿਹਾ ਹੈ
''ਕਿੰਨੀ ਭੈੜੀ ਗੱਲ ਹੁੰਦੀ ਜੇ......
..............................
ਸਾਰੇ ਸ਼ਹਿਰ ਢੰਡੋਰਾ ਫਿਰਦਾ
ਪਿਓ ਦਾਦੇ ਦੀ ਇਜ਼ਤ ਨੂੰ ਧੱਬਾ ਲੱਗਣਾ ਸੀ।''

ਫਤਹਿਜੀਤ ਅੱਜ ਦੇ ਮਨੁੱਖ ਨੂੰ ਚੂੰਡਦੇ ਭੈ, ਨਿਰਾਸ਼ਾ ਇਕੱਲਤਾ ਤੇ ਘੁਟਣ ਦਾ ਜ਼ਿਕਰ ਵੀ ਕਰਦਾ ਹੈ ਜਿਵੇਂ—

ਮੇਰੇ ਸਾਹਵੇਂ ਬੇ ਪ੍ਰਤੀਤੀ ਦੇ ਘੇਰੇ ਹਨ
ਹਰ ਕੋਈ ਆਪਣੇ ਆਲੇ ਦੁਆਲੇ
ਇਕ ਕੰਡਿਆਲੀ ਵਾੜ ਤਣੀ ਬੈਠਾ ਹੈ......

ਹਰ ਆਉਂਦੀ ਕਲ੍ਹ ਤੋਂ ਡਰ ਲੱਗਦਾ ਹੈ
ਹਰ ਬੂਹੇ ਤੇ ਖੜਕੀ ਦਸਤਕ ਭੈ ਦਿੰਦੀ ਹੈ।

ਜਾਂ

ਹਰ ਪਾਸੇ ਕੰਧਾਂ ਵਿਚ ਘਿਰਿਆ
ਮੇਰਾ ਆਪਾ
ਜਦ ਵੀ ਕੋਈ ਗੱਲ ਕਰਦਾ ਹੈ
ਕੰਧਾਂ ਤੋਂ ਡਰਦਾ ਹੈ
ਹਰ ਪਲ ਮੇਰੀ ਹੋਸ਼ ਗੁਆਚ ਰਹੀ ਹੈ
ਹਰ ਪਲ ਮੇਰਾ ਸਾਹ ਛਲਦਾ ਹੈ।

ਪਰ ਉਸ ਦੀ ਕਵਿਤਾ ਦਾ ਇਕ ਹੋਰ ਪੱਖ ਵੀ ਹੈ, ਜਿਥੇ ਉਹ ਇਸ ਸਾਰੀ ਨਿਰਾਸ਼ਾਮਈ ਅਵਸਥਾ ਤੋਂ ਸੁਚੇਤ ਨਜ਼ਰ ਆਉਂਦਾ ਹੈ। ਉਹ ਇਸ ਬੇਬਸੀ ਤੇ ਘੁਟਣ ਦੇ ਸਮਾਜੀ ਕਾਰਨਾਂ ਤਕ ਦਾ ਵੀ ਜ਼ਿਕਰ ਕਰਦਾ ਹੈ। ਪਰ ਅਜੋਕੀ ਆਧੁਨਿਕਤਾ ਦੇ ਅਨੁਆਈ ਨਹੀਂ ਚਾਹੁੰਦੇ ਕਿ ਕੋਈ ਲੇਖਕ ਇੰਨ੍ਹਾਂ ਸਮਾਜੀ ਹਕੀਕਤਾਂ ਦਾ ਵੀ ਜ਼ਿਕਰ ਕਰੇ ਜਾਂ ਇਨ੍ਹਾਂ ਤੋਂ ਸੁਚੇਤ ਹੋਵੇ। ਉਹ ਚਾਹੁੰਦੇ ਹਨ ਕਿ ਘੁਟਣ, ਬੇਬਸੀ ਤੇ ਨਿਰਾਸ਼ਾ ਦਾ ਜ਼ਿਕਰ ਕੀਤਾ ਜਾਵੇ ਤੇ ਬੱਸ! ਇਸ ਤੋਂ ਅੱਗੇ ਜਾਣਾ ਲੇਖਕ ਦਾ ਕੰਮ ਨਹੀਂ। ਅਜਿਹੇ ਲੋਕਾਂ ਨੂੰ ਫਤਹਿਜੀਤ ਦੀਆਂ ਹੇਠਲੀਆਂ ਸਤਰਾਂ ਕਿਵੇਂ ਚੰਗੀਆਂ ਲੱਗ ਸਕਦੀਆਂ ਹਨ।

ਹੇ ਮੇਰੀ ਪਿਆਰੀ
ਕਦੇ ਤੂੰ ਸੋਚਿਆ ਹੈ ਕਿ
ਅਸਾਡੀ ਭੁਖ ਦਾ ਕਾਰਨ
ਆਪ ਹੁਦਰੀ ਸੋਚ ਦਾ
ਮਾਰੂ ਨਤੀਜਾ ਹੈ
ਤੇ ਸਾਡੀ ਬੇਬਸੀ
ਖੁਦਗਰਜ਼ ਖੁਸ਼ੀਆਂ ਦੀ ਸਜ਼ਾ।

ਜਾਂ

ਕਿਉਂ ਨਾ ਆਪਾ
ਖੁਦਕਸ਼ੀਆਂ ਦੇ ਝੇੜੇ ਛੱਡ ਕੇ
ਥੰਮ ਦੇ ਵਾਂਗ ਖਲੋਵੇ।
ਨਿਰਭੈ ਰੂਪ ਸਜਾ ਕੇ ਆਪਣਾ
ਆਪ ਮਸੀਹਾ ਹੋਵੇ।
....................
ਮਾਂ, ਨਿਰਸਾਹਸ ਹੋਣਾ ਬਹੁਤ ਕਠਨ ਹੈ।
ਨਿਰਸਾਹਸ ਮਨੁੱਖ ਦੀ ਆਭਾ ਮਰ ਜਾਂਦੀ ਹੈ।

ਇਸ ਤਰ੍ਹਾਂ ਫਤਹਿਜੀਤ ਇਕ ਆਧੁਨਿਕ ਕਵੀ ਦੇ ਤੌਰ ਤੇ ਸਾਡੇ ਸਾਹਮਣੇ ਆਉਂਦਾ ਹੈ। ਉਹ ਕਵੀ ਜਿਹੜਾ ਆਪਣੇ ਚੌਗਿਰਦੇ ਤੋਂ ਸੁਚੇਤ ਹੈ ਤੇ ਜਿਸ ਦੀ ਆਧੁਨਿਕ ਦ੍ਰਿਸ਼ਟੀ ਉਸ

ਲਈ ਸਮਾਜੀ ਹਾਲਤ ਤੋਂ ਨਿਰਲੇਪ ਹੋਣ ਦਾ ਬਹਾਨਾ ਨਹੀਂ ਬਣਦੀ। ਜਿਹੜਾ ਕਵੀ ਅੱਜ ਦੇ ਭਾਰਤੀ ਹਾਲਾਤ ਤੋਂ ਬੇਮੁਖ ਹੋ ਕੇ ਸਵੈ ਕੇਂਦਰਤਾ ਦੇ ਮੱਕੜੀ ਜਾਲ ਵਿਚ ਜਕੜਿਆ ਬੇਹਿਸ ਪਿਆ ਹੋਵੇ ਉਹ ਹੋਰ ਭਾਵੇਂ ਕੁਝ ਵੀ ਹੋਵੇ, ਆਧੁਨਿਕ ਨਹੀਂ ਹੋ ਸਕਦਾ। ਤੇ ਮੈਨੂੰ ਖੁਸ਼ੀ ਹੈ ਕਿ ਫਤਹਿਜੀਤ ਪਹਿਲੇ ਸੰਗ੍ਰਹਿ ਵਿਚ ਹੀ ਕਈ ਮੁਢਲੀਆਂ ਮੰਜ਼ਲਾਂ ਤਹਿ ਕਰਕੇ ਨਵੀਂ ਪੀੜ੍ਹੀ ਦੇ ਕਵੀਆਂ ਵਿਚ ਖਲੋਣ ਦਾ ਅਧਿਕਾਰ ਰੱਖਦਾ ਹੈ।

ਜੇ ਏਕਮ ਕਾਵਿ ਸੰਗ੍ਰਹਿ ਨੂੰ ਛਪਣ ਤੋਂ ਦੋ ਸਾਲ ਪਿਛੋਂ ਤਕ ਵੀ ਇਸ ਦਾ ਸਾਹਿਤਕ ਖੇਤਰ ਵਿਚ ਜ਼ਿਕਰ ਨਹੀਂ ਹੋਇਆ ਤਾਂ ਇਸ ਦਾ ਕਾਰਨ ਇਹ ਹੀ ਹੈ ਕਿ ਉਸ ਨੇ ਚਰਚਾ ਕਰਨ ਤੇ ਕਰਵਾਉਣ ਲਈ ਅਖਾਉਤੀ ਆਧੁਨਿਕ ਕਵੀਆਂ ਵਾਲੇ "ਦਾਅ ਪੇਚ" ਤੇ "ਤਰੀਕੇ" ਨਹੀਂ ਵਰਤੇ।

ਇਸ ਸੰਗ੍ਰਹਿ ਦੀਆਂ ਕਵਿਤਾਵਾਂ ਇਕ ਸੰਜੀਦਾ ਕਵੀ ਦੀਆਂ ਕਿਰਤਾਂ ਹਨ ਤੇ ਸੰਭਾਵਨਾਵਾਂ ਨਾਲ ਭਰਪੂਰ ਇਸ ਕਵੀ ਨੂੰ ਜੀ ਆਇਆਂ ਆਖਦਿਆਂ ਮੈਨੂੰ ਖੁਸ਼ੀ ਹੋ ਰਹੀ ਹੈ।

**ਹਰਭਜਨ ਸਿੰਘ ਹੁੰਦਲ**

## ਆਪਣੀ ਆਪਣੀ ਸੀਮਾ

ਪਿਛਲੇ ਸਮੇਂ ਵਿਚ ਪੰਜਾਬੀ ਸਾਹਿਤਕ ਖੇਤਰ ਵਿਚ ਕਵਿਤਾ ਸਬੰਧੀ ਚਰਚਾ ਲੋੜ ਤੋਂ ਕੁਝ ਵਧੇਰੇ ਹੀ ਹੋਈ ਹੈ। ਵਿਸ਼ੇ ਵਸਤੂ ਜਾਂ ਪ੍ਰਗਟਾਅ ਢੰਗ ਦੀ ਨਵੀਨਤਾ ਅਥਵਾ ਪ੍ਰਯੋਗਵਾਦ ਤੇ ਆਧੁਨਿਕਤਾ ਬਾਰੇ ਵਿਵਾਦ ਵੀ ਕਵਿਤਾ ਤਕ ਹੀ ਸੀਮਤ ਰਿਹਾ। ਸਾਹਿਤ ਦੇ ਦੂਸਰੇ ਸਭਨਾਂ ਰੂਪਾਂ, ਨਾਵਲ, ਕਹਾਣੀ ਜਾਂ ਨਾਟਕ ਆਦਿ ਬਾਰੇ ਕੋਈ ਗੱਲ ਘੱਟ ਹੀ ਕੀਤੀ ਗਈ। ਕਵਿਤਾ ਬਾਰੇ ਹੋਈ ਚਰਚਾ ਬਹੁਤੀ ਸਾਰਥਕ ਵੀ ਸਿੱਧ ਨਹੀਂ ਹੋਈ। ਜੇ ਕਰ ਇਹ ਚਰਚਾ ਨਾਵਲ ਜਾਂ ਕਹਾਣੀ ਬਾਰੇ ਹੁੰਦੀ ਤਾਂ ਸ਼ਾਇਦ ਵਧੇਰੇ ਲ ਭਕਾਰੀ ਸਿੱਧ ਹੁੰਦੀ, ਕਿਉਂਕਿ ਕਵਿਤਾ ਨਾਲੋਂ ਵੀ ਸਾਹਿਤ ਦੇ ਇਨ੍ਹਾਂ ਰੂਪਾਂ ਵਿਚ ਪ੍ਰਯੋਗਾਂ ਦੀ ਵਧੇਰੇ ਆਵਸ਼ਕਤਾ ਸੀ। ਤਦ ਵੀ ਇਹ ਨਹੀਂ ਕਿਹਾ ਜਾ ਸਕਦਾ ਕਿ ਕਹਾਣੀ ਜਾਂ ਨਾਵਲ ਦੇ ਖੇਤਰ ਵਿਚ ਨਵੀਨਤਾ ਵੱਲ ਕੋਈ ਕਦਮ ਨਹੀਂ ਪੁਟੇ ਗਏ। ਸਗੋਂ ਇਸ ਦੇ ਉਲਟ ਸੱਚ ਇਹ ਹੈ ਕਿ ਇਨ੍ਹਾਂ ਸਾਹਿਤ ਰੂਪਾਂ ਵਿਚ ਕਵਿਤਾ ਦੇ ਟਾਕਰੇ ਵਧੇਰੇ ਸਾਰਥਕ ਪ੍ਰਾਪਤੀ ਹੋਈ ਹੈ।

ਜਸਵੰਤ ਸਿੰਘ ਵਿਰਦੀ ਦਾ ਨਾਉਂ ਵੀ ਅਜਿਹੇ ਨੌਜਵਾਨ ਕਹਾਣੀਕਾਰਾਂ ਵਿਚ ਆਉਂਦਾ ਹੈ ਜਿਨ੍ਹਾਂ ਨੇ ਪੰਜਾਬੀ ਦੇ ਕਹਾਣੀ ਸਾਹਿਤ ਨੂੰ ਨਵੀਨ ਰੂਪ ਦੇਣ ਵਿਚ ਆਪਣਾ ਯੋਗਦਾਨ ਦਿਤਾ ਹੈ। ਉਸ ਦਾ ਦੂਸਰਾ ਕਹਾਣੀ ਸੰਗ੍ਰਹਿ "ਆਪਣੀ ਆਪਣੀ ਸੀਮਾ" (ਪੰਨੇ 135, ਮੁੱਲ ਪੰਜ ਰੁਪਏ, ਪ੍ਰਕਾਸ਼ਕ : ਕ੍ਰਿਸ਼ਨ ਚੰਦ ਐਂਡ ਸਨਜ਼, 5751 ਜੋਗੀਵਾੜਾ, ਦਿੱਲੀ) ਪਿਛੇ ਜਿਹੇ ਪ੍ਰਕਾਸ਼ਤ ਹੋਇਆ ਹੈ। ਪੀੜ ਪਰਾਈ, ਜੋ ਵਿਰਦੀ ਦਾ ਪਹਿਲਾ ਕਹਾਣੀ ਸੰਗ੍ਰਹਿ ਸੀ, ਕੋਈ ਨੌਂ ਵਰ੍ਹੇ ਪਹਿਲਾਂ ਪ੍ਰਕਾਸ਼ਤ ਹੋਇਆ ਸੀ। ਤੇ ਉਸ ਦੇ ਨਵੇਂ ਕਹਾਣੀ ਸੰਗ੍ਰਹਿ ਤੋਂ ਜਾਪਦਾ ਹੈ ਕਿ ਏਨੇ ਲੰਮੇ ਸਮੇਂ ਵਿਚ ਵਿਰਦੀ ਨੇ ਆਪਣੀ ਕਹਾਣੀ ਦਾ ਰੂਪ ਨਿਖਾਰਨ ਲਈ ਚੋਖਾ ਪ੍ਰਿਸ਼ਰਮ ਕੀਤਾ ਹੈ। "ਆਪਣੀ ਆਪਣੀ ਸੀਮਾ" ਸੰਗ੍ਰਹਿ ਦੀਆਂ ਕਹਾਣੀਆਂ ਵਿਚ ਉਹ ਸ਼ਹਿਰੀ ਮਧ ਵਰਗੀ ਪਾਤਰਾਂ ਦਾ ਚਿਤਰਨ ਕਰਦਾ ਹੋਇਆ ਉਨ੍ਹਾਂ ਦੀਆਂ ਸੀਮਾਵਾਂ ਵਿਖਾਉਂਦਾ ਹੈ। ਇਹ ਮਧ ਵਰਗੀ ਪਾਤਰ ਉਸ ਭਾਂਤ ਦੇ ਪਾਤਰ ਤਾਂ ਨਹੀਂ

ਜਿਨ੍ਹਾਂ ਦਾ ਜੀਵਨ ਦੀਆਂ ਸਮੱਸਿਆਵਾਂ ਨਾਲ ਕੋਈ ਲਗਾਉ ਨਹੀਂ ਹੁੰਦਾ ਤੇ ਜੋ ਕੇਵਲ ਮਾਤਰ ਪ੍ਰੇਮ ਕਲੋਲ ਕਰਦੇ ਰਹਿੰਦੇ ਹਨ ਅਤੇ ਅਜਿਹੇ ਕਲੋਲਾਂ ਤੋਂ ਉਤਪੰਨ ਛੋਟੀਆਂ ਸਮੱਸਿਆਵਾਂ ਨੂੰ ਵੱਡੇ ਦੁਖਾਂਤ ਖਿਆਲ ਕਰਕੇ ਢੇਰੀ ਢਾਹ ਬਹਿੰਦੇ ਹਨ। ਵਿਰਦੀ ਦੇ ਮਧ ਵਰਗੀ ਪਾਤਰ ਵਾਸਤਵ ਵਿਚ ਸੁਤੰਤਰਤਾ ਤੋਂ ਪਿਛੋਂ ਦੇ ਕੁਝ ਵਰ੍ਹਿਆਂ ਵਿਚ ਉਤਪੰਨ ਹੋਏ ਯਥਾਰਥ ਦੇ ਪ੍ਰਤੀਨਿਧ ਹਨ। ਇਹ ਪਾਤਰ ਵਧੇਰੇ ਕਰਕੇ ਹੇਠਲੇ ਮਧ ਵਰਗ ਵਿਚੋਂ ਹਨ ਜੋ ਦੂਸਰੇ ਮਿਹਨਤਕਸ਼ਾਂ ਵਾਂਗ ਸਖਤ ਮਿਹਨਤ ਕਰਦੇ ਹਨ ਪਰ ਜੋ ਸਾਧਾਰਨ ਕਿਰਤੀਆਂ ਦੇ ਟਾਕਰੇ ਵਧੇਰੇ ਹਸਾਸ ਹੁੰਦੇ ਹਨ। ਉਨ੍ਹਾਂ ਦੇ ਸੁਭਾਅ ਦੀ ਇਹ ਵਿਸ਼ੇਸ਼ਤਾ ਹੀ ਨਿੱਕੇ ਨਿੱਕੇ ਹਾਦਸਿਆਂ ਤੇ ਘਟਨਾਵਾਂ ਨੂੰ ਜਨਮ ਦਿੰਦੀ ਹੈ ਜੋ ਲੇਖਕ ਦੀਆਂ ਕਹਾਣੀਆਂ ਦੀ ਸਮੱਗਰੀ ਬਣਦੇ ਹਨ। ਮਧ ਵਰਗ ਦੇ ਇਹ ਪਾਤਰ ਆਦਰਸ਼ਕ ਪਾਤਰ ਵੀ ਨਹੀਂ, ਇਨ੍ਹਾਂ ਵਿਚ ਕਮਜ਼ੋਰੀਆਂ ਹਨ, ਤਦ ਵੀ ਇਨ੍ਹਾਂ ਦਾ ਚਿਤਰਨ ਕਠੋਰ ਯਥਾਰਥ ਪ੍ਰਤੀ ਪਾਠਕ ਨੂੰ ਚੇਤੰਨ ਕਰ ਜਾਂਦਾ ਹੈ।

"ਮੈਂ ਇਕ ਪਤੀ" 'ਦੋਸਤ ਤੇ ਬੀਵੀਆਂ' ਅਤੇ 'ਬਰਫ' ਕਹਾਣੀ ਵਿਚ ਅਜਿਹੇ ਮਧ ਵਰਗੀ ਪਾਤਰ ਸਾਹਵੇਂ ਆਉਂਦੇ ਹਨ ਜੋ ਆਪਣੇ ਨਿਤਾਪ੍ਰਤੀ ਦੇ ਜੀਵਨ ਵਿਚ ਕੁਝ ਰੰਗੀਨੀ ਲਿਆਉਣ ਲਈ ਦੋਸਤਾਂ ਦੀਆਂ ਖ਼ੂਬਸੂਰਤ ਤੀਵੀਆਂ ਬਾਰੇ ਖੁਲ੍ਹੀਆਂ ਗੱਲਾਂ ਕਰਦੇ ਹਨ ਅਤੇ ਇਸ ਤਰ੍ਹਾਂ ਆਪਣੇ ਆਧੁਨਿਕ ਹੋਣ ਦੀ ਗਵਾਹੀ ਦਿੰਦੇ ਹਨ: "ਮੈਂ ਕਿਹਾ, ਤੂੰ ਮੈਨੂੰ ਲਛਮਣ ਨਾ ਸਮਝੀਂ, ਮੈਂ ਤੇਰੀ ਪਤਨੀ ਦੇ ਪੈਰ ਹੀ ਨਹੀਂ ਤੱਕੇ, ਚਿਹਰਾ ਵੀ ਤੱਕਿਆ ਹੈ ਅਤੇ ਸੋਚਦਾ ਹਾਂ ਕਿ ਉਸ ਮੁਖੜੇ ਵਾਲੀ ਦੇ ਪੈਰਾਂ ਉਤੇ ਸਿਰ ਰੱਖਿਆ ਜਾ ਸਕਦਾ ਹੈ।" ਅਤੇ ਕਦੇ ਕਦੇ ਜ਼ਿੰਦਗੀ ਨੂੰ ਕੁਝ ਜ਼ਿਆਦਾ ਹੀ ਰੰਗੀਨ ਬਣਾਉਣ ਦੀ ਚੇਸ਼ਟਾ ਵਿਚ ਉਹ ਕਿਸੇ ਅਜਿਹੀ ਖ਼ੂਬਸੂਰਤ ਔਰਤ ਦੇ ਘਰ, ਉਸ ਦੇ ਪਤੀ ਦੀ ਗੈਰਹਾਜ਼ਰੀ ਵਿਚ,ਜਾਣ ਦਾ ਸਾਹਸ ਵੀ ਕਰਦੇ ਹਨ। ਪਰ ਕਿਸੇ ਸਦਾਚਾਰਕ ਕਾਰਨ ਕਰਕੇ ਨਹੀਂ ਸਗੋਂ ਆਪਣੇ ਕਮਜ਼ੋਰ ਵਿਅਕਤੀਤਵ ਕਾਰਨ ਉਸ ਔਰਤ ਦੇ ਪਿਤਾ ਨੂੰ ਆਪਣਾ ਪਿਤਾ ਕਹਿ ਅਥਵਾ ਉਸ ਨੂੰ ਭੈਣ ਆਖਕੇ ਜਾਂ ਇਸੇ ਪਰਕਾਰ ਦੀ ਕੋਈ ਹੋਰ ਹਾਸੋਹੀਣੀ ਸਥਿਤੀ ਵਿਚੋਂ ਗੁਜ਼ਾਰਕੇ ਅੰਤ ਆਪਣੀ ਬੀਵੀ ਦੇ ਪੈਰਾਂ ਉਪਰ ਜਾ ਡਿਗਦੇ ਹਨ। ਅਜਿਹੇ ਪਾਤਰਾਂ ਤੋਂ ਥੋੜ੍ਹਾ ਜਿਹਾ ਵੱਖਰਾ "ਮੈਂ ਇਕ ਪਤੀ" ਕਹਾਣੀ ਦਾ ਨਾਇਕ ਅਜਿਹਾ ਮਧ ਵਰਗੀ ਜੀਵ ਹੈ ਜੋ ਆਪਣੀ ਖ਼ੂਬਸੂਰਤ ਤੇ ਸੁਸ਼ੀਲ ਪਤਨੀ ਦੀ ਖ਼ੁਸ਼ੀ ਕਤਲ ਕਰਨ ਵਿਚ ਮਰਦਾਨਗੀ ਦਾ ਅਹਿਸਾਸ ਕਰਦਾ ਹੈ। ਦੋਸਤਾਂ ਦੀ ਹਾਜ਼ਰੀ ਵਿਚ ਉਹ ਉਸ ਨੂੰ ਗੁੱਸੇ ਭਰੀਆਂ ਨਜ਼ਰਾਂ ਨਾਲ ਵੇਖਦਾ ਹੈ ਜਿਸ ਦਾ ਮਤਲਬ ਜਾਂ ਇਹ ਹੁੰਦਾ ਹੈ ਕਿ ਉਸ ਨੇ ਚਾਹ ਨਾਲ ਬਿਸਕੁਟ ਕਿਉਂ ਨਹੀਂ ਲਿਆਂਦੇ ਅਤੇ ਜਾਂ ਇਹ ਕਿ ਉਹ ਹਰ ਜਣੇ ਖਣੇ ਅੱਗੇ ਚਾਹ ਕਿਉਂ ਰੱਖ ਦੇਂਦੀ ਹੈ? ਇਸ ਤਰ੍ਹਾਂ ਲੇਖਕ ਮਧ ਵਰਗੀ ਜੀਵਾਂ ਦੀਆਂ ਸੀਮਾਵਾਂ ਨੂੰ ਬਹੁਤ ਸੋਹਣੀ ਤਰ੍ਹਾਂ ਉਘਾੜ ਜਾਂਦਾ ਹੈ।

ਸਾਡੇ ਸਮਾਜ ਦੇ ਹੇਠਲੇ ਮਧ ਵਰਗੀ ਪਰਵਾਰਾਂ ਦੀ ਆਰਥਕ ਦਸ਼ਾ ਅਜਿਹੀ ਨਹੀਂ ਕਿ ਇਕ ਜੀਅ ਦੀ ਕਮਾਈ ਨਾਲ ਗੁਜ਼ਾਰਾ ਚਲ ਸਕੇ। ਇਸ ਲਈ ਆਮ ਤੌਰ ਤੇ ਪਤਨੀ ਨੂੰ ਵੀ ਦਫਤਰਾਂ ਵਿਚ ਨੌਕਰੀ ਕਰਨੀ ਪੈਂਦੀ ਹੈ। ਅਜਿਹੀ ਸਥਿਤੀ ਵਿਚ ਪਰਵਾਰਕ ਜੀਵਨ ਬਹੁਤ ਨੀਰਸ ਤੇ ਰੰਗਹੀਣ ਹੋ ਜਾਂਦਾ ਹੈ। 'ਆਵਾਜ਼' ਤੇ 'ਖੰਭੇ' ਨਾਉਂ ਦੀਆਂ ਕਹਾਣੀਆਂ ਵਿਚ ਇਸ ਪਰਕਾਰ ਦੇ ਪਰਵਾਰਾਂ ਦਾ ਹੀ ਚਿਤਰਨ ਹੈ:

"ਮੈਂ ਤੈਨੂੰ ਦੁਪਹਿਰੇ ਫੋਨ ਕੀਤਾ ਸੀ – ਰੀਸੈਸ ਵਿਚ।"

"ਹਾਂ !"

"ਪਰ ਤੂੰ ਹੈਲੋ ਤੋਂ ਵੱਧ ਕੋਈ ਗੱਲ ਨਹੀਂ ਕੀਤੀ...। ਮੈਂ ਦੋ ਚਾਰ ਗੱਲਾਂ ਕਰਨੀਆਂ ਚਾਹੁੰਦਾ ਸਾਂ।"

"ਉਸ ਵੇਲੇ ਮੈਂ ਕਈ ਆਵਾਜ਼ਾਂ ਅਟੈਂਡ ਕਰਨੀਆਂ ਸਨ...ਮੈਨੂੰ ਵਿਹਲ ਕਿਥੇ ਸੀ ?"

"ਕਮਾਲ ਹੈ ਦੋ ਪਲ ਵੀ ਸਾਡੇ ਆਪਣੇ ਨਹੀਂ।"

ਇਸੇ ਤਰ੍ਹਾਂ 'ਖੰਭੇ' ਕਹਾਣੀ ਵਿਚ ਅਖਬਾਰ ਦੀ ਨੌਕਰੀ ਕਰਦਾ ਨਾਇਕ ਰੋਜ਼ ਗਈ ਰਾਤ ਜਾਂ ਕਈ ਵਾਰ ਕਈ ਦਿਨਾਂ ਪਿਛੋਂ ਡਿਊਟੀ ਤੋਂ ਘਰ ਪਰਤਦਾ ਹੈ ਤੇ ਉਦੋਂ ਤਕ ਉਸ ਦੀ ਪਤਨੀ ਦਫਤਰ ਤੇ ਘਰ ਦੇ ਕੰਮਾਂ 'ਚ ਥੱਕ ਟੁੱਟਕੇ ਨੀਂਦ ਦੀ ਗੋਦ ਵਿਚ ਜਾ ਚੁਕੀ ਹੁੰਦੀ ਹੈ।

ਐਪਰ 'ਚੌਦਾਂ ਕੈਰਟ' ਅਤੇ 'ਆਪਣੀ ਆਪਣੀ ਸੀਮਾ' ਵਿਚ ਵਿਰਦੀ ਨੇ ਔਰਤ ਦੇ ਨੌਕਰੀ ਕਰਨ ਦੇ ਅਮਲ ਨੂੰ ਇਕ ਹੋਰ ਪੱਖ ਤੋਂ ਪ੍ਰਸਤੁਤ ਕੀਤਾ ਹੈ। ਆਪਣੀ ਮਧ ਵਰਗੀ ਸੀਮਾ ਵਿਚ ਗ੍ਰਸਤ 'ਆਪਣੀ ਆਪਣੀ ਸੀਮਾ' ਦਾ ਨਾਇਕ ਅਨੁਭਵ ਕਰਦਾ ਹੈ ਕਿ ਨੌਕਰੀ ਕਰਨ ਨਾਲ ਔਰਤ ਵਿਚ ਸਵੈਮਾਨ ਜਾਗ ਪੈਂਦਾ ਹੈ। ਇਸ ਲਈ ਉਹ ਨੌਕਰੀ ਕਰਨ ਦੀ ਇੱਛਾ ਰੱਖਦੀ ਆਪਣੀ ਪਤਨੀ ਨੂੰ ਘਰ ਦੀ ਚਾਰ ਦੀਵਾਰੀ ਵਿਚ ਰੱਖਣਾ ਚਾਹੁੰਦਾ ਹੈ। ਪਤਨੀ ਨੂੰ ਕਿਸੇ ਨੌਕਰੀ ਲਈ ਆਏ ਇੰਟਰਵਿਊ ਕਾਰਡ ਨੂੰ ਉਹ ਸਾਜ਼ਸ਼ੀ ਢੰਗ ਨਾਲ ਪਾੜ ਸੁੱਟਦਾ ਹੈ ਪਰ ਉਸ ਦੀ ਚਾਲ ਸਫਲ ਨਹੀਂ ਹੁੰਦੀ ਕਿਉਂਕਿ ਉਸ ਦੀ ਪਤਨੀ ਨੂੰ ਨਵਾਂ ਇੰਟਰਵਿਊ ਕਾਰਡ ਮਿਲ ਜਾਂਦਾ ਹੈ ਤੇ ਉਹ ਇੰਟਰ-ਵਿਊ ਕਰਕੇ ਐਮਪਲਾਇਮੈਂਟ ਲੈਟਰ ਵੀ ਲੈ ਆਉਂਦੀ ਹੈ। ਇਸ ਦੇ ਟਾਕਰੇ 'ਚੌਦਾਂ ਕੈਰਟ' ਕਹਾਣੀ ਵਿਚ ਨੌਕਰੀ ਕਰਦੀ ਪਤਨੀ ਆਪਣੇ ਬਾਸ ਨਾਲ ਬਾਜ਼ਾਰ ਸੈਰ ਕਰਦੀ ਹੈ ਤੇ ਉਸ ਵਲੋਂ ਖਰੀਦਕੇ ਦਿਤੇ ਬੁੰਦਿਆਂ ਨਾਲ ਸ਼ਿੰਗਾਰ ਕਰਦੀ ਹੈ ਤਾਂ ਉਸ ਦਾ ਪਤੀ ਸਭ ਕੁਝ ਜਾਣਦਾ ਹੋਇਆ ਵੀ ਉਸ ਦੀ ਤੇ ਆਪਣੀ ਤਨਖਾਹ ਮਿਲਾਕੇ ਗਿਣਦਾ ਹੋਇਆ ਸੰਤੁਸ਼ਟਤਾ ਅਨੁਭਵ ਕਰਦਾ ਹੈ। ਇਸ ਤਰ੍ਹਾਂ ਦੋ ਵਿਰੋਧੀ ਦਿਸ਼ਾਵਾਂ ਤੋਂ ਆਪੋ ਆਪਣੀ ਸੀਮਾ ਵਿਚ ਕੈਦ ਵਿਅਕਤੀਆਂ ਉਪਰ ਲੇਖਕ ਭਰਪੂਰ ਵਿਅੰਗ ਕਰ ਜਾਂਦਾ ਹੈ।

ਪਰਵਾਰਕ ਸਬੰਧਾਂ ਦੇ ਚੌਖਟੇ ਤੋਂ ਬਾਹਰ ਵਿਰਦੀ ਨੇ ਇਸ ਸੰਗ੍ਰਹਿ ਵਿਚ 'ਜਰਾਸੀਮ,' 'ਸਚਾਈ ਕਿਥੇ ਹੈ ?' ਅਤੇ 'ਕੰਡਿਆਂ ਤੇ ਤੁਰਨਾ' ਨਾਉਂ ਦੀਆਂ ਤਿੰਨ ਖੂਬਸੂਰਤ ਕਹਾਣੀਆਂ ਦਿਤੀਆਂ ਹਨ। ਪਹਿਲੀਆਂ ਕਹਾਣੀਆਂ ਵਿਚ ਵੀ ਵਿਰਦੀ ਨਿਰਸੰਦੇਹ ਆਪਣੇ ਵਿਸ਼ੇ ਪ੍ਰਤੀ ਗੰਭੀਰ ਰਹਿੰਦਾ ਹੈ ਪਰ ਕਿਉਂਕਿ ਇਨ੍ਹਾਂ ਵਿਚ ਔਰਤ ਤੇ ਮਰਦ ਦੇ ਪ੍ਰਸਪਰ ਸਬੰਧਾਂ ਦਾ ਚਿਤਰਨ ਹੈ, ਇਸ ਲਈ ਵਿਰਦੀ ਦਾ ਵਿਅੰਗ ਤੇ ਕਟਾਖ ਦਾ ਸੁਰ ਕਈ ਵਾਰ ਗੰਭੀਰਤਾ ਦੇ ਪ੍ਰਭਾਵ ਵਿਚ ਤਰੇੜ ਪਾ ਜਾਂਦਾ ਹੈ। ਭਾਵੇਂ ਇਸ ਵਿਚ ਲੇਖਕ ਦਾ ਕੋਈ ਦੋਸ਼ ਨਹੀਂ ਪਰ ਪਾਠਕ ਵਰਗ ਦੇ ਪੱਧਰ ਅਨੁਸਾਰ ਅਜੇ ਸ਼ਾਇਦ ਵਿਅੰਗ ਤੇ ਕਟਾਖ ਨੂੰ ਵਿਕਰਤ ਆਰਥਕ ਤੇ ਸਮਾਜਿਕ ਸਥਿਤੀਆਂ ਦੇ ਕੋਝੇਪਨ ਨੂੰ ਉਘਾੜਨ ਲਈ ਪ੍ਰਯੋਗ ਵਿਚ ਲਿਆਉਣਾ ਹੀ ਜੋਗ ਹੈ। "ਸਚਾਈ ਕਿਥੇ ਹੈ ?" ਵਿਚਲੇ ਬਜ਼ੁਰਗ ਕਾਰੀਗਰ ਨੇ ਸਾਰੀ ਉਮਰ ਰੇਲਵੇ ਦੀ ਨੌਕਰੀ ਬੜੀ ਈਮਾਨਦਾਰੀ ਨਾਲ ਕੀਤੀ ਹੈ। ਤੇ ਜਦੋਂ ਉਹ ਆਪਣੀ ਜ਼ਿੰਦਗੀ ਦੀ ਸਮੁੱਚੀ ਪ੍ਰਾਪਤੀ ਦਾ ਲੇਖਾ ਜੋਖਾ ਕਰਦਾ ਹੈ ਤਾਂ ਉਹ ਵੇਖਦਾ ਹੈ ਕਿ ਉਸ ਨੇ ਆਪਣੀ ਈਮਾਨਦਾਰੀ ਵਿਚ ਐਵੇਂ ਸਾਰੀ ਜ਼ਿੰਦਗੀ ਗੁਆ ਲਈ। ਉਹ ਆਪਣੀ ਔਲਾਦ ਲਈ

"ਆਲੀਸ਼ਾਨ ਮਹੱਲ ਨਹੀਂ ਬਣਾ ਸਕਿਆ, ਕਾਰਾਂ ਨਹੀਂ ਖਰੀਦ ਸਕਿਆ ਤੇ ਨਾ ਹੀ ਕੋਈ ਜਾਇਦਾਦ ਬਣਾ ਸਕਿਆ ਹੈ" ਕਿਉਂਕਿ ਉਸ ਨੇ ਰੇਲਵੇ ਦੇ ਲੋਹੇ ਤੇ ਸੀਮਿੰਟ ਦੀ ਬਲੈਕ ਨਹੀਂ ਕੀਤੀ। ਤੇ ਵਿਸ਼ਾਦ ਗ੍ਰਸਤ ਇਹ ਜੀਵ ਆਪਣੇ ਸਬੰਧੀਆਂ ਤੋਂ ਈਮਾਨਦਾਰੀ ਭਰਿਆ ਜੀਵਨ ਜਿਉਣ ਦੇ ਅਪਰਾਧ ਦੀ ਮੁਆਫੀ ਮੰਗਦਾ ਇਸ ਸੰਸਾਰ ਨੂੰ ਵਿਦਾਇਗੀ ਆਖ ਜਾਂਦਾ ਹੈ। "ਸਚਾਈ ਕਿਥੇ ਹੈ ?" ਕਹਾਣੀ ਦਾ ਵਿਵਰਣ ਪਾਠਕ ਨੂੰ ਉਦਾਸੀਨਤਾ ਵਿਚ ਸੁਟ ਪਾਉਂਦਾ ਹੈ ਪਰ 'ਕੰਡਿਆਂ ਤੇ ਤੁਰਨਾ' ਕਹਾਣੀ ਇਸ ਦੇ ਉਲਟ ਪਾਠਕ ਨੂੰ ਕੌੜੇ ਸਮਾਜਕ ਯਥਾਰਥ ਪ੍ਰਤੀ ਬੌਧਕ ਤੌਰ ਤੇ ਚੇਤੰਨ ਕਰਦੀ ਹੈ। ਵਿਰਦੀ ਦਾ ਵਿਅੰਗ ਇਸ ਕਹਾਣੀ ਵਿਚ ਸਭ ਤੋਂ ਵੱਧ ਪ੍ਰਭਾਵਕਾਰੀ ਹੈ। ਇਕ ਬੇਰੁਜ਼ਗਾਰ ਆਦਮੀ ਨੂੰ ਸੱਤ ਰੁਪਏ ਚੋਰੀ ਕਰਨ ਬਦਲੇ ਜਿਹਲ ਦੀ ਹਵਾ ਖਾਣੀ ਪੈਂਦੀ ਹੈ ਪਰ ਉਹ ਜੋ ਹਰ ਰੋਜ਼ ਲੋਕਾਂ ਦੀਆਂ ਜੇਬਾਂ ਕੱਟਦੇ ਹਨ, ਜਿਨ੍ਹਾਂ ਪਾਸ ਵਿਦੇਸ਼ੀ ਮੁਦਰਾ ਦੇ ਚੈਕ ਹਨ, ਜੋ ਨੋਟ ਛਾਪਣ ਦੀਆਂ ਮਸ਼ੀਨਾਂ ਰੱਖਦੇ ਹਨ, ਜਿਨ੍ਹਾਂ ਪਾਸ ਅਗਾਂਹ ਵੇਚੇ ਜਾਣ ਵਾਲੇ ਉਦਯੋਗਕ ਲਾਇਸੈਂਸ ਹਨ ਤੇ ਜੋ ਹੋਰ ਅਨੇਕਾਂ ਉਪੱਦਰ ਕਰਦੇ ਹਨ, ਕਦੇ ਵੀ ਪੁਲਸ ਦੀ ਨਿਗਾਹ ਨਹੀਂ ਪੈਂਦੇ। ਇਸ ਕਹਾਣੀ ਦਾ ਵਿਵਰਣ ਏਨਾ ਕਲਾਮਈ ਹੈ ਕਿ ਪਾਠਕ ਇਸ ਦੇ ਪ੍ਰਭਾਵ ਦੀ ਤੀਖਣਤਾ ਤੋਂ ਸਹਿਜੇ ਹੀ ਮੁਕਤ ਨਹੀਂ ਹੋ ਸਕਦਾ।

ਇਨ੍ਹਾਂ ਸਭ ਕਹਾਣੀਆਂ ਵਿਚ ਵਿਰਦੀ ਇਕ ਸੁਲਝੇ ਹੋਏ ਕਹਾਣੀਕਾਰ ਵਜੋਂ ਸਾਹਵੇਂ ਆਉਂਦਾ ਹੈ। ਉਸ ਨੇ ਗੰਭੀਰ ਸਮੱਸਿਆਵਾਂ ਦੇ ਚਿਤਰਨ ਲਈ ਕੋੜ ਰਹਿਤ ਸ਼ੈਲੀ, ਸੂਖਮ ਵਿਅੰਗ ਤੇ ਕਟਾਖ ਦੀ ਵਰਤੋਂ ਕੀਤੀ ਹੈ। ਇਹ ਸ਼ੈਲੀ ਉਸ ਦੀਆਂ ਨਵੀਆਂ ਕਹਾਣੀਆਂ ਵਿਚ ਵਧੇਰੇ ਉਘੜਦੀ ਹੈ। ਸਾਨੂੰ ਵਿਸ਼ਵਾਸ਼ ਹੈ ਕਿ ਉਹ ਭਵਿਖ ਵਿਚ ਆਪਣੀ ਇਸ ਸ਼ੈਲੀ ਨੂੰ ਹੋਰ ਵਿਕਸਤ ਪੱਧਰ ਉਤੇ ਪ੍ਰਯੋਗ ਵਿਚ ਲਿਆਵੇਗਾ।

**ਰਘਬੀਰ ਸਿੰਘ**

## ਪੁਸਤਕ ਪ੍ਰਾਪਤੀ

1. ਰਾਹ ਦੀ ਧੂੜ (ਨਾਵਲ) ਸੁਰਿੰਦਰ ਸਿੰਘ ਜੌਹਰ
   ਪੰਨੇ 171, ਕੀਮਤ ਚਾਰ ਰੁਪਏ
   ਪ੍ਰਤਿਭਾ ਪ੍ਰਕਾਸ਼ਨ, ਚਹਾਰ ਬਾਗ, ਜਲੰਧਰ।
2. ਉਜਲੇ ਹਨੇਰੇ (ਕਾਵਿ ਸੰਗ੍ਰਹਿ) ਸੰਤੋਖ ਸਿੰਘ ਸੰਤੋਖ
   ਪੰਨੇ 86
   26 ਐਲਪਾਈਨ ਸਟਰੀਟ, ਰੀਡਿੰਗ, ਬਰਕਸ, ਯੂ. ਕੇ.
   ਸੰਕੇਤ ਪਬਲੀਕੇਸ਼ਨਜ਼, ਲਾਡੋਵਾਲੀ ਰੋਡ, ਜਲੰਧਰ।
3. ਗਿਣਤੀ ਮਿਣਤੀ (ਕਾਵਿ ਸੰਗ੍ਰਹਿ) ਹਿੰਮਤ ਸਿੰਘ ਸੋਢੀ
   ਪੰਨੇ 96, ਕੀਮਤ ਤਿੰਨ ਰੁਪਏ
   159, ਸੁਭਾਸ਼ ਨਗਰ, ਅੰਬਾਲਾ ਛਾਉਣੀ।
4. ਬੰਦਨ ਬਾਰ (ਕਵਿ ਸੰਗ੍ਰਹਿ) ਅਮਰ ਕੋਮਲ
   ਪੰਨੇ 88, ਕੀਮਤ ਤਿੰਨ ਰੁਪਏ ਪੰਜਾਹ ਪੈਸੇ
   ਨੈਸ਼ਨਲ ਬੁੱਕ ਸ਼ਾਪ, ਚਾਂਦਨੀ ਚੌਕ, ਦਿੱਲੀ

5. ਅਧੂਰਾ ਆਦਮੀ (ਕਾਵਿ ਸੰਗ੍ਰਹਿ) ਜਗਤਾਰ
ਪੰਨੇ 112, ਮੁਲ ਪੰਜ ਰੁਪਏ
ਸੰਕੇਤ ਪਬਲੀਕੇਸ਼ਨ, ਅਨੰਦ ਭਵਨ, ਲਾਡੋਵਾਲੀ ਰੋਡ, ਜਲੰਧਰ

6. ਬਿਹਾਗ (ਕਾਵਿ ਸੰਗ੍ਰਹਿ) ਆਤਮ ਹਮਰਾਹੀ
ਪੰਨੇ 115, ਕੀਮਤ ਤਿੰਨ ਰੁਪਏ
ਦਰਬਾਰ ਪਬਲਿਸ਼ਿੰਗ ਹਾਊਸ, ਅੰਮ੍ਰਿਤਸਰ

7. ਜ਼ੁਰਮ ਦੇ ਪਾਤਰ (ਕਹਾਣੀ ਸੰਗ੍ਰਹਿ) ਰਵਿੰਦਰ ਰਵੀ
ਪੰਨੇ 155, ਕੀਮਤ ਪੰਜ ਰੁਪਏ
ਨਿਊ ਬੁਕ ਕੰਪਨੀ, ਮਾਈ ਹੀਰਾਂ ਗੇਟ, ਜਲੰਧਰ

8. ਕਾਇਆਂ ਦੇ ਰੁੱਖ (ਕਾਵਿ ਸੰਗ੍ਰਹਿ) ਪ੍ਰੀਤਮ ਸਿੰਘ ਰਾਹੀ
ਪੰਨੇ 80, ਮੁੱਲ ਚਾਰ ਰੁਪਏ
ਮੁਹਾਂਦਰਾ ਪ੍ਰਕਾਸ਼ਨ, ਬਰਨਾਲਾ

9. ਪਰਿਸਥਿਤੀਆਂ (ਕਹਾਣੀ ਸੰਗ੍ਰਹਿ) ਜੁਗਿੰਦਰ ਸਿੰਘ ਨਿਰਾਲਾ
ਪੰਨੇ 102, ਮੁਲ ਸਾਢੇ ਤਿੰਨ ਰੁਪਏ
ਮੁਹਾਂਦਰਾ ਪ੍ਰਕਾਸ਼ਨ, ਬਰਨਾਲਾ

10. ਮਨੁੱਖ ਦੀ ਮੌਤ (ਕਹਾਣੀ ਸੰਗ੍ਰਹਿ) ਰਾਮ ਸਰੂਪ ਅਣਖੀ
ਪੰਨੇ 104, ਮੁਲ ਚਾਰ ਰੁਪਏ
ਪ੍ਰਤੀਕ ਪ੍ਰਕਾਸ਼ਨ, ਬਰਨਾਲਾ

11. ਆਸ ਅਥਰੂ (ਨਾਵਲ) ਓਮ ਪ੍ਰਕਾਸ਼ ਗਾਸੋ
ਪੰਨੇ 128, ਮੁੱਲ ਤਿੰਨ ਰੁਪਏ
ਪ੍ਰਕਾਸ਼ਕ : ਮਿੱਤਰ ਮੰਡਲ, ਭੱਠਲ ਸਟਰੀਟ. ਬਰਨਾਲਾ

12. ਨਾਗਾਂ ਦੀ ਜੂਹ (ਕਾਵਿ ਸੰਗ੍ਰਹਿ) ਹਰਕੇਵਲ ਸਿੰਘ ਕੇਵਲ
ਪੰਨੇ 54
ਪ੍ਰਕਾਸ਼ਕ : ਸ: ਮਿਲਖਾ ਸਿੰਘ, ਪਿੰਡ ਬਿਨੰਗ, ਡਾ: ਜਲੰਧਰ ਛਾਉਣੀ

13. ਪੁਸ਼ਤਾਂ (ਕਾਵਿ ਨਾਟਕ) ਸੁਰਜੀਤ ਹਾਂਸ
ਪੰਨੇ 384, ਮੁਲ ਅੱਠ ਰੁਪਏ
ਤ੍ਰਿਸ਼ੂਲ ਪ੍ਰਕਾਸ਼ਨ, 19 ਪੀ. ਐਂਡ ਟੀ. ਆਦਰਸ਼ ਕਾਲੋਨੀ, ਜਲੰਧਰ ਸ਼ਹਿਰ

— —

Jan - March 1969

ਪਿਆਰੇ ਸੰਪਾਦਕ ਜੀ,

ਰਾਇਲ ਸ਼ੈਕਸਪੀਅਰ ਕੰਪਨੀ ਕਈ ਅਜੋਕੇ ਵਿਸ਼ਿਆਂ ਤੇ ਅਗੇ ਵਧੂ ਦਰਿਸ਼ਟੀਕੋਣ ਵਾਲੇ ਨਾਟਕ ਪੇਸ਼ ਕਰਦੀ ਰਹੀ ਹੈ। ਪਿਛਲੇ ਸਾਲ ਇਸ ਕੰਪਨੀ ਦੇ ਨਾਟਕ U. S. ਬਾਰੇ ਲਿਖਿਆ ਸੀ ਜਿਹੜਾ ਕਿ ਵੀਅਤਨਾਮ ਨਾਲ ਸੰਬੰਧਤ ਸੀ। ਇਸ ਵਾਰ ਮੈਂ ਇਹਨਾਂ ਦਾ ਨਾਟਕ Indians ਵੇਖਣ ਗਿਆ ਜਿਹੜਾ Red Indian ਜਾਂ Amerindian ਅਮਰਿੰਦਿਆਂ ਦੀ ਦੁਰਗਤੀ ਬਾਰੇ ਹੈ। ਇਹ ਨਾਟਕ ਆਧੁਨਕ ਪੱਛਮੀ ਭਾਵ ਦੀ ਉਪਜ ਹੈ ਜਿਸਨੂੰ ਇਹ ਮੁਜਰਮੀ ਅਹਿਸਾਸ ਵੀ ਕਹਿੰਦੇ ਹਨ (Guilt Feeling)। ਪੱਛਮੀ ਆਧੁਨਕਤਾ ਦੇ ਦੋ ਮੁੱਖ ਵਿਸ਼ੇ ਹਨ-ਅਸਤਿਤਵਵਾਦੀ ਸਮੱਸਿਆ ਅਤੇ ਮੁਜਰਮੀ ਅਹਿਸਾਸ। ਜਿਹਨਾਂ ਦਾ ਜ਼ਿਕਰ ਮੈਂ ਅੱਗੇ ਚੱਲਕੇ ਕਰਾਂਗਾ।

ਇਹ ਅਮਰੀਕੀ ਨਾਟਕ-ਕਾਰ Kopit ਕਾਪਟ ਦੀ ਰਚਨਾ ਹੈ। 19ਵੀਂ ਸਦੀ ਵਿਚ ਗੋਰੇ ਅਮਰੀਕਨ ਪੱਛਮੀ ਸਾਹਿਲ ਵਲ ਵਧਦੇ ਗਏ ਅਤੇ ਅਮਰਿੰਦਿਆਂ ਦਾ ਨਾਸ ਕਰਦੇ ਰਹੇ। ਬਹੁਤ ਸਾਰੀਆਂ ਅਮਰੀਕੀ ਫਿਲਮਾਂ ਵੀ ਇਸੇ ਵਿਸ਼ੇ ਨਾਲ ਸਬੰਧਤ ਹੁੰਦੀਆਂ ਹਨ। ਨਾਟਕਕਾਰ ਦਰਸਾਉਂਦਾ ਹੈ ਕਿ ਕਿਸ ਤਰ੍ਹਾਂ ਗੋਰੇ ਅਮਰੀਕਾ ਨੇ ਆਪਣੀ ਬੀਰਤਾ ਦਾ ਮਿਥਿਹਾਸ ਖੜਾ ਕਰ ਲਿਆ ਜਦ ਕਿ ਆਪਣੇ ਤੋਂ ਕਮਜ਼ੋਰ ਬੰਦਿਆਂ ਨੂੰ ਮਾਰਨਾ ਕੋਈ ਦਲੇਰੀ ਨਹੀਂ। ਇਸ ਤਰ੍ਹਾਂ ਆਦੀਵਾਸੀ ਸੁਧਾਰ ਦੇ ਪਾਖੰਡ ਉਸਾਰੇ ਗਏ। ਇਕ ਬਾਰੀਕ ਨੁਕਤਾ ਇਹ ਵੀ ਹੈ ਕਿ ਗੋਰੇ ਅਮਰਿੰਦੀਆਂ ਨੂੰ ਉਦੋਂ ਬਹਾਦਰ ਕਹਿਣ ਲੱਗੇ ਜਦ ਕਿ ਅਮਰਿੰਦੀ ਵਿਰੋਧਤਾ ਬਿਲਕੁਲ ਖਤਮ ਹੋ ਗਈ ਸੀ (ਕੀ ਸਿੱਖ ਵੀ ਸਿੱਖ ਰਾਜ ਖਤਮ ਹੋਣ ਤੋਂ ਬਾਅਦ ਹੀ ਬਹਾਦਰ ਕਹੇ ਜਾਣ ਲੱਗੇ ?)

ਵੀਹਵੀਂ ਸਦੀ ਦੇ ਅਰੰਭ ਵਿਚ ਕੋਈ ਮਸ਼ਹੂਰ ਗੋਰਾ ਅਤੇ ਅਮਰਿੰਦੀ-ਮਾਰ ਯੂਰਪ ਵਿਚ ਸਰਕਸ ਲੈ ਕੇ ਆਇਆ ਸੀ। ਸਰਕਸ ਗੋਲੀ-ਬਾਜ਼ੀ ਨਾਲ ਸ਼ੁਰੂ ਹੁੰਦੀ, ਘੋੜ-ਸਵਾਰੀ ਦੇ ਕਰਤਬ ਵਖਾਏ ਜਾਂਦੇ ਅਤੇ ਇਕ ਦੋ ਅਮਰਿੰਦੀ ਵੀ ਅਮਰਿੰਦੀ ਸਰਦਾਰ ਕਹਿਕੇ ਪੇਸ਼ ਕੀਤੇ ਗਏ ਸੀ। ਲਿਖਾਰੀ ਨੇ ਸਰਕਸ ਨੂੰ ਹੀ ਨਾਟਕ ਦੀ ਬਣਤਰ ਅਤੇ ਨਾਟਕ ਦਾ ਕਰਮ ਬਣਾਇਆ ਹੈ। ਅਤੇ ਅਮਰਿੰਦੀ ਇਤਿਹਾਸ ਨੂੰ ਹੀ ਅਮਰਿੰਦੀ ਦੁਖਾਂਤਿਕ ਦਰਿਸ਼ਟੀਕੋਣ ਤੋਂ ਵੇਖਿਆ ਹੈ।

ਕਿਉਂਕਿ ਅਮਰਿੰਦੀ ਸਭਯਤਾ ਦੇ ਅਧਾਰ ਪੱਛਮੀ (ਜਾਂ ਸਾਡੀ) ਸਭਯਤਾ ਦੇ ਆਧਾਰਾਂ ਨਾਲੋਂ ਵਖਰੇ ਹਨ, ਇਸ ਲਈ ਅਮਰਿੰਦੀ ਮਾਨਵ ਦੇ ਭਾਵ-ਵਿਚਾਰ ਸਾਡੇ ਨਾਲੋਂ ਵਖਰੇ ਹਨ। ਇਸ ਕਰਕੇ ਜਿਸ ਢੰਗ ਨਾਲ ਗੋਰੇ ਅਮਰੀਕਨ ਦੀ ਚਰਿਤਰ ਉਸਾਰੀ ਹੋ ਸਕਦੀ ਸੀ ਉਸ ਢੰਗ ਨਾਲ ਅਮਰਿੰਦੀ ਚਰਿਤਰ-ਉਸਾਰੀ ਹੋਣੀ ਅਸੰਭਵ ਹੈ। ਦਰਸ਼ਕ ਜਾਂ ਪਾਠਕ ਸੁਹਿਰਦਤਾ ਰਾਹੀਂ ਕੇਵਲ ਗੋਰੇ ਅਮਰੀਕਣ ਨੂੰ ਹੀ ਸਮਝ ਸਕਦੀ ਹੈ। ਨਾਟਕਕਾਰ ਦੀ ਇਹ ਸਮੱਸਿਆ ਸੀ ਕਿ ਅਮਰਿੰਦੀ ਚਰਿਤਰ ਕਿਵੇਂ ਪੇਸ਼ ਕੀਤਾ ਜਾਵੇ ਅਤੇ ਉਹਦਾ ਪੱਖ ਕਿਵੇਂ ਪੂਰਿਆ ਜਾਵੇ ਜਿਹੜੇ ਅਮਰਿੰਦੀ ਚਰਿਤਰ ਨੂੰ ਸਮਝ ਨਹੀਂ ਸਕਦੇ। ਕਾਪਟ ਦਾ ਹੱਲ ਇਹ ਹੈ ਕਿ ਜਿੱਥੇ ਅਮਰਿੰਦੀ ਚਰਿਤਰ ਦਾ

ਭਾਵਕ ਚਿਤਰਨ ਅੱਗੇ ਨਾ ਜਾ ਸਕੇ ਤਾਂ ਅਮਰਿੰਦੀ ਦ੍ਰਿਸ਼ਟੀਕੋਣ ਦੀ ਇਤਿਹਾਸਕ ਖੋਜ ਨੂੰ ਕਲਾ ਦਾ ਅੰਸ ਬਣਾ ਦਿੱਤਾ ਜਾਵੇ । ਕੀ ਪ੍ਰਗਤਿਵਾਦੀ ਇਸ ਤਕਨੀਕ ਦੀ ਵਰਤੋਂ ਨਹੀਂ ਕਰ ਸਕਦਾ ਜਦੋਂ ਕਿ ਉਹਨੇ ਨੀਮ-ਬੁਰਜਵਾ ਪਾਠਕ ਨੂੰ ਮਜ਼ਦੂਰ ਜਾਂ ਗਰੀਬ ਕਿਸਾਨ ਦੀ ਅਵਸਥਾ ਦਰਸਾਉਣੀ ਹੋਵੇ !

ਅਸਤਿਤਵਾਦੀ ਸਮੱਸਿਆ ਪੱਛਮ ਦਾ ਘਰੇਲੂ ਮੁਆਮਲਾ ਹੈ । ਮੁਜਰਮੀ ਅਹਿਸਾਸ ਯਹੂਦੀ ਕਤਲਾਮ, ਨੌਆਬਾਦੀ ਜ਼ੁਲਮ, ਐਟਮ ਬੰਬ ਦਾ ਚਲਾਉਣਾ. ਹਬਸ਼ੀਆ ਦੀ ਗੁਲਾਮੀ, ਵਰਗੀਆਂ ਗੱਲਾਂ ਦੀ ਉਪਜ ਹੈ । ਜਾਂ ਇਹ ਕਿਹਾ ਜਾ ਸਕਦਾ ਹੈ ਕਿ ਇਸ ਚੀਜ਼ ਦੀ ਉਪਜ ਹੈ ਜੋ ਪੱਛਮ ਨੇ ਦੂਸਰਿਆਂ ਨਾਲ ਕੀਤਾ ! ਇਸ ਆਧੁਨਕਤਾ ਦੇ ਦੋ ਪੱਖ ਹਨ, ਪੱਛਮੀ ਗੈਰ-ਪੱਛਮੀ ਸਾਮਰਾਜੀ-ਨੌਆਬਾਦੀ, ਨਸਲਵਾਦ-ਕਾਲੇ ਲੋਕਾਂ ਦਾ ਸੰਘਰਸ਼ । Toynhee ਵੀ ਪੱਛਮ ਹੇਠ ਦੱਬੀਆਂ ਮੁਸਲਮ, ਹਿੰਦੂ ਆਦਿ ਸਭਯਤਾਵਾਂ ਦੇ ਲੋਕਾਂ ਨਾਲ 'ਕੌਮਾਂਤਰੀ ਪਰੋਲੇਤਾਰੀ' ਦਾ ਵਿਕਲਪ ਇਸਤੇਮਾਲ ਕਰਦਾ ਹੈ । Franty Fannon ਆਪਣੀ ਕਿਤਾਬ The wretched of the earth ਵਿਚ ਸਾਮਰਾਜੀ ਰਾਜ ਦਾ ਨੌਆਬਾਦੀ ਲੋਕਾਂ ਦੇ ਚਰਿਤਰ ਤੇ ਮਨੋਵਿਗਿਆਨਕ ਅਸਰ ਦਰਸਾਉਂਦਾ ਹੋਇਆ ਇਸ ਸਿੱਟੇ ਤੇ ਪਹੁੰਚਦਾ ਹੈ ਕਿ ਸਿਆਸੀ ਢਾਂਚੇ ਦਾ ਅਸਰ ਮਨੁੱਖੀ ਭਾਵ ਤਕ ਪਹੁੰਚ ਜਾਂਦਾ ਹੈ । ਸਵਾਲ ਇਹ ਹੈ-ਜੇ ਸਾਮਰਾਜ ਦੇ ਕਾਰਨ ਪੱਛਮੀ ਆਧੁਨਿਕਤਾ ਮੁਜਰਮੀ ਅਹਿਸਾਸ ਤੋਂ ਪ੍ਰਤੀਤ ਹੁੰਦੀ ਹੈ ਤਾਂ ਕੀ ਨੌਆਬਾਦੀ ਜਾਂ ਭੂਤ ਪੂਰਬ ਨੌ-ਆਬਾਦੀ ਲੋਕਾਂ ਤੇ ਪੱਛਮੀ ਸਾਮਰਾਜ ਦਾ ਕੋਈ ਭਾਵਕ ਅਸਰ ਨਹੀਂ ਹੈ ? ਫੈਨਨ ਇਸ ਦਾ ਜੁਆਬ 'ਹਾਂ' ਵਿਚ ਦਿੰਦਾ ਹੈ । ਇਹੀ ਸਾਡੀ ਆਧੁਨਿਕਤਾ ਹੈ ਜਿਸ ਦੀ ਪੱਛਮੀ ਆਧੁਨਿਕਤਾ ਨਾਲ ਦ੍ਰਿਸ਼ਟੀਕੋਣ ਵਜੋਂ ਸਾਂਝ ਹੈ ਪਰ ਪ੍ਰਗਟਾਵ ਬਿਲਕੁਲ ਉਲਟ ਹੈ । ਅਜਿਹੀ ਆਧੁਨਿਤਕਾ (ਜਿਹੜੀ ਗੱਪ, ਹਵਾਬਾਜ਼ੀ, ਪਾਖੰਡ ਤੋਂ ਵੱਧ ਹੋਵੇ) ਦਾ ਕਰਤਾ ਕੇਵਲ ਪ੍ਰਗਤਿਵਾਦ ਹੀ ਹੋ ਸਕਦਾ ਹੈ ।

ਇਹ ਵੀ ਕਿਹਾ ਜਾ ਸਕਦਾ ਹੈ ਕਿ ਸਵਤੰਤਰ ਭਾਰਤ ਵਿਚ ਅਜੇ ਤਕ ਵੀ ਨੌਆਬਾਦੀ ਭਾਵ ਵਿਚਾਰ ਕਾਇਮ ਹਨ । ਪ੍ਰਗਤਿਵਾਦੀ ਲਿਖਾਰੀ ਕੇਵਲ ਸ਼ਰੇਣੀ ਪੱਖ ਹੀ ਨਹੀਂ ਪੂਰਦਾ ਸਗੋਂ ਸਮੁੱਚੀ ਭਾਵਕ ਬੌਧਿਕ ਸਵਤੰਤਰਤਾ ਲਈ ਵੀ ਸੰਘਰਸ਼ ਕਰਦਾ ਹੈ । ਮੈਂ ਗੱਲ ਲਿਖਾਰੀ ਦੇ ਕਰਤੱਵ ਤੇ ਖਤਮ ਕਰਨਾ ਚਾਹੁੰਦਾ ਹਾਂ। (1) ਸਾਹਿਤ ਸ਼ਰੇਣੀ ਕਰਮ ਹੈ (2) ਭਾਵ ਸਿਆਸੀ ਢਾਂਚੇ ਤੇ ਨਿਰਭਰ ਹਨ (3) ਪ੍ਰਗਤਿਵਾਦੀ ਲਿਖਾਰੀ ਮਨੁੱਖੀ ਸਵਤੰਤਰਤਾ ਲਈ ਸਾਹਿਤ ਰਚਨਾ ਕਾਫੀ ਨਹੀਂ ਸਮਝਦਾ ਸਗੋਂ ਉਹਨੂੰ ਸਿਆਸੀ ਕਰਮ ਦਾ ਨਾਇਕ ਹੋਣਾ ਚਾਹੀਦਾ ਹੈ ।

ਸੁਰਜੀਤ ਹਾਂਸ (ਸਾਊਥਲ, ਬਰਤਾਨੀਆਂ)

ਇਸ ਵਾਰ ਦਾ ਪਰਚਾ ਕਵਿਤਾ ਪੱਖੋਂ ਉਕਾ ਕਮਜ਼ੋਰ ਹੈ । ਮੀਸ਼ੇ ਦੀ ਕਵਿਤਾ ਚੰਗੀ ਹੈ ਪਰ ਕੋਈ ਮੱਲ ਨਹੀਂ । ਹਾਂ ਤੇਰੇ ਪਰਚੇ ਦਾ ਚਰਚਾ ਵਾਲਾ ਹਿੱਸਾ ਵਡਿਆਈ ਯੋਗ ਹੈ । ਖਾਸਕਰ ਸੁਰਜੀਤ ਦਾ ਲੇਖ । ਗੁਰਚਰਨ ਸਿੰਘ ਤਾਂ ਬਸ ਬੱਕਰੇ ਹੀ ਵੱਢਦਾ ਹੈ ਹਰ ਪਾਸੇ । ਪ੍ਰੀਤਮ ਸਿੰਘ ਨਾਲ ਵਿਚਾਰਾਂ ਦਾ ਮਤਭੇਦ ਹੋ ਸਕਦਾ ਹੈ ਪਰ ਉਹ ਗੱਲ ਤਾਂ ਦਲੀਲ ਨਾਲ ਕਰਦਾ ਹੈ । ਇਸ ਪੱਖੋਂ ਮੈਨੂੰ ਸੁਰਜੀਤ ਦਾ ਲੇਖ ਬੜਾ ਪਿਆਰਾ ਲੱਗਾ । ਉਸ ਨੂੰ ਗੱਲ ਕਰਨ ਦੀ ਜਾਚ ਹੈ । ਪ੍ਰੇਮ ਪ੍ਰਕਾਸ਼ ਦਾ ਖਤ ਵੀ ਸਲਾਹੁਣਯੋਗ ਹੈ । ਮੋਹਨਜੀਤ (ਅੰਮ੍ਰਿਤਸਰ)

ਸਿਰਜਣਾ ਦਾ ਨਵਾਂ ਅੰਕ ਮਿਲ ਗਿਆ ਸੀ । ਕਮਾਲ । ਸੱਚ ਮੁੱਚ ਬਹੁਤ ਭਰਪੂਰ ਹੈ । ਕ੍ਰਾਂਤੀਸ਼ੀਲ ਆਧੁਨਿਕਤਾ ਬਾਰੇ ਹਾਲੇ ਹੋਰ ਵਿਸਥਾਰ ਨਾਲ ਲਿਖਣ ਦੀ ਲੋੜ ਹੈ । ਵਿਰਕ ਦਾ ਲੇਖ

ਕਾਫੀ ਬਹਿਸ ਤਲਬ ਹੈ। ਖਾਸ ਕਰ ਨਵੇਂ ਲੇਖਕਾਂ ਲਈ। "ਵਿਖਰੇ ਵਿਖਰੇ" ਦੇ ਰੀਵੀਊ ਲਈ ਬੜੀ ਮਿਹਨਤ ਕੀਤੀ ਹੈ। ਉਸ ਲਈ ਖਾਸ ਕਰ ਧੰਨਵਾਦੀ ਹਾਂ।

ਜਸਵੰਤ ਸਿੰਘ ਵਿਰਦੀ (ਨਵੀਂ ਦਿੱਲੀ)

ਸਿਰਜਣਾ ਵਿਚ ਵਿਚਾਰਧਾਰਕ ਲੇਖ ਮੈਨੂੰ ਬਹੁਤ ਚੰਗੇ ਲੱਗਦੇ ਹਨ। ਪੰਜਾਬੀ ਦੇ ਟੈਕਨੀਕਲ ਸ਼ਬਦਾਂ ਤੇ ਪੰਜਾਬੀ ਯੂਨੀਵਰਸਿਟੀ ਦੇ ਸ਼ਬਦ ਜੋੜਾਂ ਬਾਰੇ ਆਪਣੇ ਪਰਚੇ ਵਿਚ ਚਰਚਾ ਛੇੜੋ ਤਾਂ ਚੰਗਾ ਹੋਵੇ।

ਸਰਵਣ ਸਿੰਘ (ਢੁਡੀਕੇ)

ਰਘਬੀਰ ਢੰਡ ਦੀ ਕਹਾਣੀ 'ਮੁਅਜ਼ਜ਼ ਸ਼ਹਿਰੀ' ਬੜੀ ਸੁੰਦਰ ਕਹਾਣੀ ਹੈ।...ਪਤਾ ਨਹੀਂ ਕਿਉਂ ਸਾਡੇ ਕਹਾਣੀਕਾਰ ਵਧੇਰੇ ਮਾਣਸਕ ਉਲਝਣਾਂ ਦਾ ਸ਼ਿਕਾਰ ਬਣੇ ਹੋਏ ਹਨ। "ਸ਼੍ਰੇਣੀ ਘੋਲ ਤੇ ਸਾਹਿਤ" ਵਿਚ ਸੁਰਜੀਤ ਨੇ ਬਹੁਤ ਸੋਹਣਾ ਲਿਖਿਆ ਹੈ। ਡਾਕਟਰ ਗੁਰਚਰਨ ਸਿੰਘ ਦਾ ਲੇਖ ਵਿਅਕਤੀਗਤ ਵਿਰੋਧਤਾ ਤੇ ਜ਼ੋਰ ਦਿੰਦਾ ਹੈ। ਤੁਹਾਡੇ ਲੇਖ ਦੀ ਪਰਸੰਸਾ ਤਾਂ......

ਅਵਤਾਰ ਸਾਦਿਕ (ਲਿਸਟਰ, ਬਰਤਾਨੀਆ)

ਹਰਭਜਨ ਹੁੰਦਲ ਦੀ ਕਵਿਤਾ ਇਸ ਅੰਕ ਵਿਚ ਪੜ੍ਹੀ ਹੈ 'ਇਕ ਮਿੱਤਰ'। ਸੱਚਮੁੱਚ ਬਹੁਤ ਚੰਗੀ ਹੈ। ਇਸ ਪਾਤਰ ਦਾ ਅੱਗਾ ਸ਼ੇਰ ਅਰਥਾਤ ਜਾਗੀਰਦਾਰੀ ਸਮਾਜ ਦਾ ਮਨੋਵਿਗਿਆਨਕ ਚਿਤਰਨ ਹੈ ਤੇ ਪਿਛਾ ਗਿੱਦੜ ਦਾ, ਅਰਥਾਤ ਮਹਾਜਨੀ ਸਮਾਜ ਦੀ ਤੇਜ਼ ਪਰ ਕਾਇਰਤਾ ਭਰੀ ਸੂਝ ਹੈ। ਮੇਰੀ ਸਮਝ ਵਿਚ ਤਾਂ ਇਹ ਕੁਝ ਪਿਆ ਹੈ ਪਤਾ ਨਹੀਂ ਕਵੀ ਦੇ ਅਰਥ ਮੇਰੇ ਤੋਂ ਵੱਖਰੇ ਹੋਣ। ਸੁਰਿੰਦਰ ਗਿੱਲ ਦੀ ਬੀਮਾਰੀ ਬਾਰੇ ਸੁਣਕੇ ਬੜਾ ਦੁੱਖ ਹੋਇਆ। ਪਰ ਜਿਵੇਂ ਰੀਪੋਰਟਾਂ ਤੋਂ ਪਤਾ ਚਲਦਾ ਹੈ ਉਹ ਹੁਣ ਠੀਕ ਹੋ ਰਿਹਾ ਹੈ। ਇਸ ਲਈ ਖੁਸ਼ੀ ਹੈ।.........ਲਿੰਗ ਵਰਨਣ ਪੰਜਾਬੀ ਵਿਚ ਪ੍ਰਚਲਤ ਹੋ ਰਿਹਾ ਹੈ। ਕਿੰਨੀ ਅਫਸੋਸ ਭਰੀ ਗੱਲ ਹੈ। ਪੱਛਮ ਵਾਲੇ ਕਾਮ ਸੂਤਰ ਤੋਂ ਪ੍ਰਭਾਵਤ ਹੁੰਦੇ ਹਨ ਤੇ ਪੰਜਾਬੀ ਵਾਲੇ ਬਾਅਦ ਵਿਚ ਪੱਛਮ ਵਾਲਿਆਂ ਤੋਂ ਪ੍ਰਭਾਵਤ ਹੁੰਦੇ ਹਨ। ਇਨ੍ਹਾਂ ਭੱਦਰ ਪੁਰਸ਼ਾਂ ਨੂੰ ਯੂਰਪ ਤੇ ਅਮਰੀਕਾ ਦੇ ਸਮਾਜ ਦਾ ਕੁਝ ਗਿਆਨ ਨਹੀਂ। ਪਿਛੇ ਜਿਹੇ ਰਵਿੰਦਰ ਰਵੀ ਤੇ ਅਜਾਇਬ ਕਮਲ ਏਥੇ ਆਏ ਸਨ। ਇਕ ਮਹੀਨਾ ਉਹ ਏਥੇ ਰਹੇ। ਜਿਥੋਂ ਤਕ ਮੇਰੀ ਜਾਣਕਾਰੀ ਹੈ ਉਨ੍ਹਾਂ ਨੇ ਸ਼ਰਾਬ ਦੀ ਬੇਹੋਸ਼ੀ ਤੋਂ ਅੱਖ ਪੁੱਟਕੇ ਨਹੀਂ ਵੇਖੀ। ਕਿਸੇ ਅੰਗਰੇਜ਼ ਦੇ ਕਾਂਟੈਕਟ ਵਿਚ ਨਹੀਂ ਆਏ। ਇਹੋ ਜਿਹੇ ਆਦਮੀ ਪੱਛਮ ਤੇ ਪੱਛਮ ਵਾਲਿਆਂ ਵਾਂਗ ਕਿਵੇਂ ਲਿਖਣਗੇ।......ਮਹਿਰਮਯਾਰ ਦੀ ਕਹਾਣੀ ਪੜ੍ਹੀ ਹੈ। ਪਤਾ ਨਹੀਂ ਮਖੌਟਾ ਕੌਣ ਸੀ ਤੇ ਕਿਸਦੀ ਮੌਤ ਹੋਈ। ਵਿਰਦੀ ਦੀ ਕਹਾਣੀ ਬਾਰੇ ਮੈਂ ਉਸਨੂੰ ਲਿਖ ਰਿਹਾ ਹਾਂ। ਵਿਰਕ ਦਾ ਲੇਖ 'ਓਭੜ ਲੋਕ' ਪੜ੍ਹਿਆ ਹੈ। ਜਿਥੋਂ ਤਕ ਇਕਲੱਤਾ ਬਾਰੇ ਵਿਰਕ ਸਾਹਿਬ ਨੇ ਸਿੱਟੇ ਕਢਣ ਲਈ ਯਤਨ ਕੀਤਾ ਮੈਂ ਉਨ੍ਹਾਂ ਨਾਲ ਸਹਿਮਤ ਹਾਂ। ਪਰ ਉਨ੍ਹਾਂ ਨੇ ਉਦਾਹਰਨਾਂ ਗਲਤ ਲਈਆਂ ਹਨ। ਇਕੱਲਤਾ ਦਾ ਰੌਲਾ ਪਾਉਣ ਵਾਲੇ ਲੋਕ ਵੀ ਪਛਮ ਦੀ ਨਕਲ ਕਰਨ ਵਾਲੇ ਲੋਕ ਹਨ।...ਕਲ ਬਰੈਖਤ ਦਾ ਨਾਟਕ ਐਡਵਰਡ ਸੈਕੰਡ ਦੇਖਣ ਗਿਆ ਸਾਂ। ਬਰੈਖਤ ਦੀ ਟਰੈਜਡੀ ਜਜ਼ਬਾਤਾਂ ਦਾ ਦੁਖਾਂਤ ਨਹੀਂ ਸਗੋਂ ਚਿੰਤਨ ਦਾ ਦੁਖਾਂਤ ਹੈ।

ਤਰਸੇਮ (ਕਿੰਗਸਟਨ, ਬਰਤਾਨੀਆਂ)

---

ਸੰਪਾਦਕ, ਮੁਦ੍ਰਿਕ, ਪ੍ਰਕਾਸ਼ਕ ਅਤੇ ਮਾਲਕ ਸ੍ਰੀਮਤੀ ਸੁਲੇਖਾ ਨੇ ਅਨੂਪਮ ਪ੍ਰਿੰਟਿੰਗ ਪ੍ਰੈਸ ਚਹਾਰ ਬਾਗ, ਜਲੰਧਰ ਤੋਂ ਛਪਵਾ ਕੇ 225 ਬੀ. ਮਖ਼ਦੂਮਪੁਰਾ ਜਲੰਧਰ ਤੋਂ ਪ੍ਰਕਾਸ਼ਤ ਕੀਤਾ।

ਪ੍ਰਕਾਸ਼ਨ ਮਿਤੀ : 1 ਜਨਵਰੀ 1969.

**SIRJANA** Literary Punjabi Quarterly, Jullundur.
Vol. 5 No. 1 Jan. March 1969
Registered with the Registrar of Newspapers for India vide R.N. 10215/65